ਸਬ ਹਕ ਮਹਿਫੂਜ਼

ਛਾਪਾ ਟੈਪ

# ਅੰਮ੍ਰਿਤ ਸਾਗਰ



ਅਰਥਾਤ

## ਸ੍ਰੀ ਅੰਮ੍ਰਿਤਸਰ ਜੀ ਦੀ ਉਸਤਤੀ

ਕ੍ਰਿਤ

**ਭਾਈ ਬਜਾਰਾ ਸਿੰਘ ਜੀ**

ਜਿਸਕੋ

**ਲਾਲਾ ਗੰਗਾਬਿਸਨ**

ਕੁਤਬ ਫ਼ਰੋਸ਼ ਚੂਨੇ ਮੰਡੀ ਲਾਹੌਰ ਨੇ

ਭਾਈ ਬੁਧਸਿੰਘ ਮੈਨੇਜਰ ਕੇ ਅਧਿਕਾਰ ਸੇ
ਸ੍ਰੀ ਗੁਰਮਤ ਪ੍ਰੇਸ ਲਾਹੌਰ ਮੇਂ ਛਪਵਾਯਾ॥

ਸੰਨ ੧੯੦੧ ਈਃ

੧ ਓ ਸਤਿਗੁਰਪ੍ਰਸਾਦਿ ॥

# ਅਥ ਅੰਮ੍ਰਿਤ ਸਗਾਰ

ਕ੍ਰਿਤ

## ਬਜਾਰਾ ਸਿੰਘ ਲਿਖਜਤੇ

### ਦੋਹਿਰਾ

ਆਦਿ ਸੁਰਸਤੀ ਗੁਣਮਈ ਬੁੱਧ ਦੇਹੁ ਬਰ ਸਾਰ। ਬਾਰੰ ਬਾਰ ਜੁਹਾਰ ਮਮ ਆਸ ਤੇਰੇ ਦਰਬਾਰ ॥ ੧ ॥ ਸੋਰਠਾ ॥ ਗ੍ਰੰਥ ਰਚੂੰ ਬਰ ਸਾਰ ਆਗਿਆ ਪਾ ਗੁਰ ਦੇਵ ਕੀ ॥ ਪੜ੍ਹੇ ਸੁਨੇ ਨਰ ਨਾਰ ਜਨਮ ਸੁਧਾਰਣ ਆਪਣਾ॥ ੨ ॥ ਦੋਹਿਰਾ ॥ ਅੰਮ੍ਰਿਤਸਰ ਦੀ ਉਸਤਤੀ ਰਸ਼ਨਾਂ ਕਰ ਕਰੇ ਜੋਇ ॥ ਐਸਾ ਕੌਣ ਇਆ ਭੂਮ ਤੇ ਲਖੇ ਅਲਖ ਕੋ ਸੋਇ ॥ ੩ ॥ ਕਬਿੱਤ ॥ ਤੇਰੀ ਉਪਮਾ ਅਨੰਤ ਤੇ ਬਿਅੰਤ ਤੇਰੇ ਰੰਗ ਗੁਰੂ ਦਯਾ ਕਰੋ ਕਥਾ ਸਾਰ ਸ਼ਾਗਰ ਉਚਾਰੀਏ। ਰਾਮ ਦਾਸ ਨਗਰੀ ਤੇ ਸਗਰੀ ਵੈਕੁੰਠ ਵਰੀ ਕਸਮਲ ਮੂਲ ਦਾਲੀ ਕਟਣੇ ਕੋ ਆਰੀਏ ॥ ਨਿਸਚੇ ਜੈ ਗੈਰ ਬੰਦਾ ਆਨ ਵੜੇ ਜੋਈ ਕਰੇ ਇਸ਼ਨਾਨ

ਜਾਨੋ ਹੋਇਆ ਅਧਿਕਾਰੀਏ । ਦੇਖ ਛਬ ਅੰਮ੍ਰਿਤਸਰ ਦੀ ਬਜਾਰਾ ਸਿੰਘ ਇੰਦ੍ਰ ਮੁਨਿੰਦਰ ਹੀ ਜਾਤ ਬਲਿ ਹਾਰੀਏ ॥ ੪ ॥ ਕਬਿੱਤ ॥ ਚੰਦ੍ਰਮਾਂ ਚਕੋਰ ਜੈਸੇ ਗੁੱਡੀ ਬਸ ਡੋਰ ਜਿਉਂ ਭਜਨ ਕਰ ਲੋਰ ਭੋਰ ਮਾਲਾ ਫੇਰੇ ਰਾਮ ਦੀ। ਜੈਸੇ ਬਿਪ ਖੀਰ ਸੋਂ ਜਿਉਂ ਮੱਛੀ ਪ੍ਰੀਤ ਨੀਰ ਸੋਂ ਜਿਉਂ ਕਾਮੀ ਨਿਤਾਨੇਮ ਰਤ ਕਰੇ ਸੋਹਣੀ ਬਾਮਦੀ ॥ ਪਹਿਲਵਾਨ ਜੋਰ ਘਨਘੋਰਨ ਸੋਂ ਮੋਰ ਜੈਸੇ ਨਿਰਧਨ ਕੋ ਪਿਆਸ ਨਿਤਾਨੇਮ ਰਖੇ ਦਾਮਦੀ। ਬਜਾਰਾ ਸਿੰਘ ਸੰਤ ਦੀ ਪਰੀਤ ਸਹਿਤ ਰੀਤ ਜਾਨੀ ਐਸਾ ਜੋ ਬੈਕੁੰਠ ਹਰਿ ਮੰਦਰ ਗੁਰੁ ਧਾਮਦੀ ॥ ੫ ॥

ਕਬਿੱਤ ॥ ਜੈਸੇ ਗਿਆਨੀ ਗਿਆਨ ਸੋਂ ਜਿਉਂ ਰਾਗੀ ਰਾਗ ਤਾਨ ਸੋਂ ਜਿਉਂ ਪੰਡਤ ਦੀਵਾਨ ਬੈਠੇ ਉੱਚਾਹੋ ਹੋਡਟ ਕੇ। ਜੈਸੇ ਅੰਬ ਕੋਇਲ ਰਤ ਬਾਣੀਏ ਦੀ ਤੋਲ ਤੇ ਜਿਉਂ ਸੱਚੇ ਸੱਚੇ ਬੋਲ ਉਤੇ ਜਾਨ ਔਂਦੀ ਝੱਟਕੇ। ਮੂਰਖ ਬਿਬੁੱਧ ਤੇ ਜਿਉਂ ਸੂਰਾ ਰਣ ਜੁੱਧ ਤੇ ਜਿਉਂ ਵਿਦਯਾ ਪੜ੍ਹੇ ਬੁੱਧ ਆਵੇ ਅੱਗਤਾਈਂ ਕੱਟਕੇ ॥ ਬਜਾਰਮਰਗਿੰਦ ਦੀ ਪਰੀਤ ਸਹਿਤ ਰੀਤ ਦੇ ਹੈ ਐਸਾ ਜੋ ਹੈ ਤਾਲ ਹਰਿ ਪੌੜੀਆਂ ਦੇ ਤੱਟਕੇ ॥ ੬ ॥ ਦੋਹਿਰਾ ॥ ਸਲੋਕ ਸਮੀਪ ਸਜੁਜ ਜੋ ਮੁਕਤੀ ਔਰ ਸਰੂਪ। ਹਰਿ ਮੰਦਰ ਏਹ ਜਾਨੀਏ ਮੁਕਤਾਂ ਚੌਹਾਂ ਸਰੂਪ ॥ ੭ ॥ ਕਬਿੱਤ ॥ ਮੋਤੀ ਹੀਰਾ ਹੇਮ ਜੜਤ ਲਾਲਾਂ ਦੀ ਅਪਾਰ ਜੜੀ ਲੜੀ ਲੜੀ

ਸਾਰਾ ਕੰਮ ਸੁੱਚਾ ਦਮ ਮਾਰਦਾ। ਲਾਲ ਤੇ ਜੁਵਾਹਰ ਲਹਿਰ ਵੱਜੇ ਲਸ਼ਕਾਰਾ ਵੇਖ ਡੋਰਾ ਅਖ ਫੇਰਾ ਗੁੰਗਾ ਚਾਰੇ ਬੇਦ ਉਚਾਰਦਾ॥ ਇਕ ਇਕ ਅਵਤੰਸ ਲਖ ਲਖ ਮੁਹਰ ਦੀ ਹੈ ਦੇਖ ਕੁਸ਼ਟੀ ਰਿਦਾ ਸੁੱਧ ਹੋਵੇ ਜੋ ਬੀਮਾਰ ਦਾ॥ ਬਜਾਰ ਮ੍ਰਿਗਿੰਦ ਕਹੇ ਐਸੀ ਛਬ ਸੋਭਤ ਹੈ ਐਸਾ ਕੰਮ ਖੂਬ ਹਰਿ ਮੰਦਰ ਦਰਬਾਰ ਦਾ॥ ੮॥ ਦੋਹਿਰਾ ॥ ਅੰਮ੍ਰਿਤਸਰ ਦੀ ਤੁੱਲ ਨਾਂ ਕੁੱਲ ਵਲੈਤਾਂ ਜਾਨ॥ ਨੰਦਨ ਬਰਮਾ ਚੀਨ ਮੇਂ ਐਸੇ ਨਾਹਿ ਨਿਸ਼ਾਨ ॥ ੯ ॥ ਦੋਹਿਰਾ ॥ ਅੰਮ੍ਰਿਤਸਰ ਅੰਮ੍ਰਿਤ ਸਦਾ ਵਰਸਤ ਨਿੱਤ ਹਮੇਸ਼॥ ਭਜਨ ਬੰਦਗੀ ਨਿਸ ਦਿਨਾ ਘਰ ਘਰ ਹੋਤ ਵਸੇਸ ॥ ੧੦ ॥ ਕਬਿੱਤ ॥ ਐਸੀ ਜਗਾ ਉਤੋਂ ਹੋ ਹੋ ਗਏ ਤੋ ਅਨੇਕ ਬਲੀ ਹੰਸ ਅਵਤਾਰ ਭਗਵਾਨ ਫੇਰਾ ਪਾ ਗਏ। ਮੱਛ ਅਵਤਾਰ ਕੱਛੂ ਮੋਹਣੀ ਬਰਾਹ ਨਰਸਿੰਘ ਬਾਵਨ ਪਤਾਲ ਬਲ ਰਾਜੇ ਕੋ ਵਹਾ ਗਏ। ਹਰੀ ਅਵਤਾਰ ਰਾਮਚੰਦ ਆਦ ਹੋਏ ਜਿੰਨੇ ਰਾਵਨ ਦੁਸ਼ਟ ਪੇਖ ਬਲੀ ਥੱਲੇ ਹੀ ਖਪਾ ਗਏ ॥ ਐਨਿਆਂ ਤੋਂ ਪ੍ਰਗਟ ਨਾ ਹੋਇਆ ਤਹਿਕੀਕ ਦੇਖੋ ਰਾਮ ਦਾਸ ਸ਼ਹਿਰ ਦਾ ਹੀ ਨਕਸ਼ਾ ਬਨਾ ਗਏ ॥ ॥ ੧੧ ॥ ਦੋਹਿਰਾ ॥ ਹਰਿ ਮੰਦਰ ਹਰਿ ਹਰਿ ਭਜਨ ਅਨਦਿਨ ਹੋਵਤ ਜਾਪ। ਨਿਸਚੇ ਬੈਠੇ ਪਲ ਸੁਣੇ ਉਠ ਜੈ ਤੀਨੇ ਤਾਪ ॥ ੧੨ ॥ ਕਬਿੱਤ ॥ ਲਵੇ ਚਰਣਾਮ੍ਰਿਤ ਪਉੜੀਆਂ ਦਾ ਨਰ ਨਾਰੀ ਉਡ ਜੇ ਖੁਮਾਰੀ ਜੋ

ਅਗਿਆਨਤਾਈ ਕਾਇਆਂ ਦੀ ॥ ਪੀਏ ਏਕ ਘੂੰਟ ਕੂੰਟ ਚਵਾਂ ਦੀ ਖਬਰ ਹੋਵੇ ਨਿਜ ਸ੍ਵੈ ਸਰੂਪ ਖਬਰ ਹੋਵੇ ਦੇਹ ਆਇਆਂ ਦੀ । ਹਰੀ ਕੀਆਂ ਪਉੜੀਆਂ ਦਾ ਐਸਾ ਫਲ ਜਾਨੋ ਪਿਆਰੇ ਅੰਨ੍ਹਾਂ ਕੱਢੇ ਜੂਆਂ ਗੂੰਗਾ ਬੇਦ ਸੁਰ ਗਾਇਆਂ ਦੀ। ਬਜਾਰ ਹਰੀ ਕਹੇ ਭਾਵੇਂ ਰੋਗ ਹੋਵੇ ਕਿੰਨਾ ਵੱਡਾ ਹੋ ਜੇ ਦੇਹ ਕੰਚਨ ਕੇਰਾਂ ਨਿਹਚੇ ਤਾਲ ਨ੍ਹਾਂਇਆਂ ਦੀ ॥ ੧੩ ॥ ਕਬਿੱਤ ॥ ਬੈਠ ਕੇ ਅਰਾਮ ਪਲ ਕਰੇ ਹਰਿ ਮੰਦਰ ਮੇਂ ਕਟੀ ਜੈ ਚੁਰਾਸੀ ਕਾਂਸ਼ੀ ਵਾਂਗ ਨਰ ਨਰਾਂ ਦੀ ॥ ਸੰਕਲਪ ਤੇ ਵਿਕਲਪਾਂ ਤੋਂ ਰਹਿਤ ਹੋ ਜੇ ਓਸ ਵੇਲੇ ਕਾਰ ਕੰਮ ਸਾਰੇ ਸੋਝੀ ਰਹੇ ਨਹੀਂ ਘਰਾਂ ਦੀ ॥ ਇਕ ਘੜੀ ਅਸੰਖ ਪਾਪ ਕਰਤ ਫਨਾਹਿ ਪਿਆਰੇ ਐਸਾ ਹਰਿਮੰਦਰ ਬੁਧੀ ਦਿਉਤਾ ਹੋ ਜੇ ਖਰਾਂ ਦੀ। ਬਜਾਰ ਮ੍ਰਿਗਿੰਦ ਕਹੇ ਝੂਠ ਨਹੀਂ ਬਾਤ ਏਹ ਉਡ ਜੇ ਅਕਾਸ਼ ਪੰਛੀ ਵਾਂਗ ਬਿਨਾਂ ਪਰਾਂ ਦੀ ॥ ੧੪ ॥ ਕਬਿੱਤ ॥ ਰਤਨਾਂ ਦੀ ਤੋਲ ਸੰਖ ਮਰਮਰ ਠੀਕ ਗੋਲ ਸਾਰਾ ਹੇਮ ਦਾ ਹੈ ਝੋਲ ਹਰਿ ਮੰਦਰ ਤੇ ਲੱਗਾ ਜੀ ॥ ਮਮਟ ਬੁਰਜੀਆਂ ਅਪਾਰ ਹੀਰੇ ਲਾਲ ਬੇਸ਼ੁਮਾਰ ਸੋਹਣੀ ਕਤਾ ਵਤਾ ਸਾਰ ਐਸੀ ਗੁਰਾਂ ਦੀ ਜੋ ਜਗਾ ਜੀ ॥ ਚੌਥੀ ਬਾਦਸ਼ਾਹੀ ਖੂਬ ਕੱਢੀ ਦੇਖੋ ਸ਼ਾਹੀ ਸ੍ਰਿਛ ਪੱਛਮ ਦੀ ਬਾਹੀ ਸਾਰ ਦਰਸ਼ਨੀ ਦਰਵੱਜਾ ਜੀ ॥ ਬਜਾਰ ਮ੍ਰਿਗਿੰਦ ਚੜ੍ਹਿਆ ਪੁੰਨਿਆਂ ਦਾ ਚੰਦ ਰਾਮ ਦਾਸ ਦੇ ਮਕੰਦ ਜਪ ਨਾਮ ਓਨ੍ਹਾਂ ਲੱਜਾ ਜੀ ॥ ੧੫ ॥

ਕਬਿੱਤ ॥ ਨਾਲ ਹੀ ਚੁਗਾਨ ਅਕਾਲ ਬੁੰਗੇ ਦਾ ਜਿਉਂ ਭਾਨ ਖੂਬ ਦਰਸ਼ਨੀ ਨਿਸ਼ਾਨ ਕੋਲ ਸਜੀ ਲਾਂਬ ਸੁੰਦਰਾਂ ॥ ਜਗਾ ਚੌਂਕ ਦੀ ਹੈ ਬੜੀ ਪਾਈ ਖੱਟੀ ਰਤੀ ਪਿੜੀ ਗਿਆ ਨ ਵਾਲੀ ਲਾਵੇ ਝੜੀ ਸੰਤ ਚਾਲੀ ਕਿਤੇ ਪੰਦਰਾਂ ॥ ਦੀਪ ਮਾਲਾ ਤੋਂ ਅਗਾੜੀ ਸੰਤ ਆਂਵਦੇ ਬਿਅੰਤ ਉੱਚੀ ਨਿਗਾ ਦੇ ਮਹੰਤ ਅਕੰਤ ਰਹੇਂ ਜੋ ਮੁਨਿੰਦਰਾਂ ॥ ਗਿਆਨ ਗੋਸ਼ਟ ਕਰਣ ਜੋ ਵਿਦਾਂਤ ਦੇ ਪ੍ਰਕਰਣ ਅਕਾਲ ਬੁੰਗੇ ਦੀ ਸ਼ਰਣ ਕਿੰਨਾ ਪਾਈਆਂ ਕੰਨੀ ਮੁੰਦਰਾਂ ॥ ੧੬ ॥ ਕਬਿੱਤ ॥ ਐਸੇ ਰੂਪ ਭਗਵੰਤ ਜਾਨੀ ਆਂਵਦੇ ਜੋ ਸੰਤ ਕੈਸੇ ਪਾਵੇਂ ਓਨਾਂ ਅੰਤ ਜੋ ਬਿਗਨਤ ਹੀ ਮੂਰਤਾਂ॥ ਨਿਰਮਲੇ ਉਦਾਸੀ ਤੇ ਸੰਨਿਆਸੀਆਂਦਾ ਅੰਤਨਹੀਂ ਕਿਤੇਜਗਿਆਸੀ ਸੋਣੀ ਸੁੰਦਰਾਂ ਹੀ ਸੂਰਤਾਂ ॥ ਕਿਤੇ ਪਰਮ ਹੰਸ ਸੰਤ ਐਸੇ ਜਿਵੇਂ ਹੰਸ ਰੂਪ ਕਿੰਨਾਂਦੇ ਕਛਹਿਰੇ ਤੇੜ ਡਟੇ ਨੇ ਜ਼ਰੂਰਤਾਂ ॥ ਸਭੀ ਇਕ ਰੂਪ ਓਹੁ ਰੰਕ ਓਹੀ ਭੂਪ ਜਾਨੋ ਇਕੋ ਹੀ ਸਰੂਪ ਜਲੋਂ ਭਿੰਨ ਨਹੀਂ ਬੂਰਤਾਂ ॥ ੧੭ ॥ ਦੋਹਿਰਾ ॥ ਭੇਖ ਅਨੇਕ ਸੰਤ ਏਕੁ ਹੈਂ ਕਰੇ ਪਰੀਖਿਆ ਕੌਣ॥ ਸਮਝ ਦੇਖ ਉਹੁ ਤੁਹੀ ਹੈ ਬੇਦ ਕਤੇਬ ਜਿਸ ਗੌਣ ॥੧੮॥ ਦੋਹਿਰਾ ॥ ਚਾਂਦੀ ਭੂਛਣ ਗਿਣਣ ਮੇ ਨਾਮ ਪਏ ਤੋ ਅਨੇਕ ॥ ਕਹਿ ਮਨ ਤੈਥੋਂ ਭਿੰਨ ਕੀ ਦੂਈ ਛੋਡ ਮੰਨ ਏਕ ॥ ੧੯ ॥ ਕਬਿੱਤ ॥ ਆਪਣਾ ਸਰੂਪ ਲਖ ਸਾਧ ਰੂਪ ਸਕ ਵਿੱਸੇ ਕਹੋ ਖਾਂ ਅਸਾਧ ਓਸ ਵੇਲੇ ਹੋਇਆ ਕੌਣ ਜੀ

॥ ਬੂੰਦ ਤੇ ਤਰੰਗ ਜਲ ਤਿੰਨੇ ਹੀ ਵਲੱਖ ਨਾਹਿ ਰਵਾਂ ਕੂੰਣਾਂਵਗੇ ਹਵਾ ਇਕਾ ਓਹੁ ਪੌਣਜੀ।ਆਪ ਤੋਂ ਜੋ ਮੰਨੇ ਭਿੰਨ ਜਿੰਨ ਕਹੀਏ ਓਸ ਤਾਈਂ ਬਾਰਾਂ ਮਹੀਨਿਆਂ ਤੋਂ ਓਹ ਵਖ ਨਹੀਂ ਸੌਣਜੀ॥ ਬਜਾਰ ਮਿਰਗਿੰਦ ਕਹੇ ਪਾਵਾ ਸੇਰੂ ਬਾਹੀ ਓਹੁ ਦੇਖ ਖਾਂ ਵਿਚਾਰ ਮੰਜਿਓਂ ਭਿੰਨ ਨਹੀਂ ਦੌਣ ਜੀ॥੨੦॥ ਦੋਹਿਰਾ ॥ ਮੰਨੇ ਦੂਰ ਸਬ ਆਪ ਤੋਂ ਮਿਲੇ ਸੰਤ ਤਿਸ ਕੋਇ॥ ਤੱਗ ਮਿਲੇ ਫਲ ਅੱਗ ਦਾ ਕਹੂੰ ਵਿਚਾਰ ਕਰ ਸੋਇ॥੨੧॥ ਕਬਿੱਤ ॥ ਸੰਤਾਂ ਦਾ ਮਲਾਪ ਅਸਮੇਧ ਜੱਗ ਫਲ ਦੂਣਾ ਸੰਤ ਮਹਾਰਾਜ ਨਿਤ ਜਪੇਂ ਸੱਚਾ ਜਾਪ ਜੀ॥ ਸਾਧੂ ਹੈਂ ਬੇਗਮ ਗਮ ਨਹੀਂ ਕਿਸੇ ਗੱਲ ਦਾ ਵੀ ਸੰਤ ਨਿਰਬਾਣ ਪਦ ਚੜ੍ਹ ਰਹੇ ਆਪ ਜੀ ॥ ਗੰਗਾ ਕਾਂਸ਼ੀ ਮਥਰਾ ਅਯੁੱਧਿਆ ਪਰਾਗਰਾਜ ਸੰਤਾਂ ਦੇ ਬਗੈਰ ਗਿਆਂ ਜਾਏ ਨਹੀਂ ਪਾਪ ਜੀ॥ ਆਧ ਤੇ ਬਿਆਧ ਜੋ ਉਪਾਧਹੀ ਬਜਾਰੇ ਸਿੰਘ ਸਾਧੂਆਂ ਨੇ ਭੰਨ ਚੂਰ ਕੀਏ ਤ੍ਰਈ ਤਾਪਜੀ॥੨੨॥ ਕਬਿੱਤ ॥ ਸਾਧੂਆਂ ਦੀ ਮਹਿਮਾਂ ਚਾਰੇ ਬੇਦ ਨਹੀਂ ਪਾਇ ਸੱਕੇ ਉਪਮਾਂ ਜੋ ਸੰਤਾਂ ਦੀ ਉਚਾਰਣ ਮੇਂ ਆਵੇ ਨਾ ॥ ਸਾਧੂਆਂ ਦੀ ਕਥਾ ਹੈ ਅਕੱਥ ਨਹੀਂ ਕਥੀ ਜਾਵੇ ਸ਼ੇਸ਼ ਨਾਗ ਜਪੇ ਨਿਤ ਪਤਾ ਕੁਛ ਪਾਵੇ ਨਾ॥ ਐਸਾ ਜੋ ਅਗਿੜ ਹੈ ਸੰਘਾਸਣ ਹੀ ਸਾਧੂਆਂਦਾ ਬਿਨਾ ਹੀ ਵਿਚਾਰ ਪਤਾ ਕਿਸੇ ਨੂੰ ਥਿਆਵੇ ਨਾਂ॥ ਬੇਦ ਤੇ ਕਤੇਬ ਭੇਦ ਸਾਧੂਆਂ ਦਾ ਪਾਵੇਂ ਨਾ ਬਜਾਰੇ ਸਿੰਘ ਤਾਈਂ ਜਾਨੋਂ ਕਿਸੇ ਨੂੰ ਸੁਣਾ

ਵੇ ਨਾਂ ॥ ੨੩ ॥ ਦੋਹਿਰਾ ॥ ਸੁਭ ਉਪਦੇਸ਼ ਬਤਾਂਵਦੇ ਜਗਿਆਸੂ ਕੋ ਸੰਤ ॥ ਤੋੜ ਭਰਮ ਦੀ ਗੰਢ ਕੋ ਏਕ ਲਖੌਂਦੇ ਬਿਅੰਤ ॥ ੨੪ ॥ ਕਬਿੱਤ ॥ ਪਾਇਕੇ ਤੂੰ ਐਸੀ ਦੇਹ ਖੇਹ ਕਿਉਂ ਰੁਲਾਈ ਪਿਆਰੇ ਏਕ ਜੋ ਅਲੇਖ ਉਹਦੇ ਬੀਚ ਕਿਉਂ ਨੀ ਲੱਖਦਾ ॥ ਗਾਫਲੀ ਦੇ ਬੀਚ ਦਿਨ ਰਾਤ ਕਿਉਂ ਗੁਵਾਵਨਾਂ ਹੈਂ ਛੋਡ ਦਿਲੋਂ ਝਗੜਾ ਹੀ ਪੱਖ ਤੇ ਅਪੱਖ ਦਾ ॥ ਘਰ ਤੇਰੇ ਵਿੱਚ ਹੈ ਖਜ਼ਾਨਾ ਤੂੰ ਦੀਵਾਨਾ ਹੋਇਓਂ ਲਾਲ ਹਥ ਲਿਆ ਨਹੀਂ ਓਸਨੂੰ ਪਰੱਖਦਾ ॥ ਬਜਾਰ ਮਰਗਿੰਦ ਕਹੇ ਆਪਣੀ ਪਛਾਣ ਬਾਝੋਂ ਲੋਭ ਕਰ ਲੱਖ ਦਾ ਤੂੰ ਹੋਇ ਰਿਹੋਂ ਕੱਖਦਾ ॥ ੨੫॥ ਕਬਿੱਤ ॥ ਪਾਸ. ਹੀ ਮਬੂਬ ਨਹੀਂ ਖੂਬ ਕਰ ਪੇਖਦਾ ਹੈਂ ਐਸਾ ਜੋ ਅਲੱਖ ਭਾਈ ਕਿਉਂ ਨਹੀਂ ਓਨੂੰ ਲੱਖਦਾ ॥ ਮੋਹਿ ਨੀਂਦ ਮਾਹਿ ਸੋਵੇਂ ਖੋਵੇਂ ਔਧੀ ਆਧੂ ਪਿਆਰੇ ਅੰਤ ਦਾ ਵਿਹਾੜਾ ਭਾਈ ਯਾਦ ਕਿਉਂ ਨਹੀਂ ਰੱਖਦਾ ॥ ਸਭੀ ਬੀਚ ਏਕ ਹੀ ਅਲੇਖ ਪਹਿਚਾਨ ਪਿਆਰੇ ਅੰਮ੍ਰਿਤ ਨੂੰ ਛੋਡ ਸੁਰਾ ਗੰਧ ਫਿਰੇਂ ਚੱਖਦਾ ॥ ਬਜਾਰ ਮ੍ਰਿਗਿੰਦ ਕਹੇ ਆਪਣੀ ਪਛਾਨ ਬਾਝੋਂ ਲੋਭ ਕਰ ਲੱਖਦਾ ਤੂੰ ਹੋਇ ਰਹਿਓਂ ਕੱਖ ਦਾ ॥ ੨੬ ॥ ਦੋਹਿਰਾ

ਧੰਨ ਧੰਨ ਏਹਿ ਸੰਤ ਹੈਂ ਪਰ ਉਪਕਾਰੀ ਆਇ ॥
ਜੈਸਾ ਪੂਛੇ ਪ੍ਰਸ਼ਨ ਕੋ ਓਸਾ ਦੇਨ ਸੁਨਾਇ ॥ ੨੭ ॥

ਦੋਹਿਰਾ ॥ ਅੰਮ੍ਰਿਤਸਰ ਕੇ ਬੀਚ ਮੇਂ ਰਹਿੰਦੇ ਸੰਤ ਅਨੰਤ।

ਕਥਾ ਵਾਰਤਾ ਨਿਸ ਦਿਨਾਂ ਹਰ ਥਾਂ ਹੋਤ ਬਿਅੰਤ ॥ ੨੮ ॥ ਦੋਹਿਰਾ ॥ ਅੰਮ੍ਰਿਤਸਰ ਦੀ ਕਤਾ ਤੇ ਸ਼ਹਿਰ ਨਾ ਕੋਈ ਹੋਰ ॥ ਚਹੁੰ ਤਰਫਾਂ ਦੀ ਕੂੰਟਮੇਂ ਹਮ ਧਰ ਲਿਆ ਨਚੋਰ ॥ ੨੯ ॥ ਝੂਲਣਾ ॥ ਐਸਾ ਸ਼ਹਿਰ ਹੀ ਕੁੱਲ ਵਲੈਤ ਅੰਦਰ ਅੰਮ੍ਰਿਤਸਰ ਦੀ ਕਤਾ ਨਾ ਕਾਇ ਪਿਆਰੇ ॥ ਦੇਖੇ ਸੁਣੇ ਦਾ ਫਰਕ ਹੈ ਬਹੁਤ ਸਾਰਾ ਅੰਤ ਜਾਨ ਬਹਿਸ਼ਤ ਦੀ ਜਾਇ ਪਿਆਰੇ ॥ ਹੋਇ ਜਾਨ ਉਦਾਸੀਆਂ ਦੂਰ ਦਿਲ ਤੋਂ ਜਿਉਂ ਜਿਉਂ ਸ਼ਹਿਰ ਦੇ ਨਿਕਟ ਹੀ ਆਇ ਪਿਆਰੇ ॥ ਹੀਰੇ ਲਾਲ ਜੁਵਾਹਰ ਸੁਵਰਣ ਚਾਂਦੀ ਕਿਸੇ ਗੱਲਦਾ ਅੰਤ ਨਾ ਕਾਇ ਪਿਆਰੇ ॥ ਸੋਹਣੀ ਸ਼ਕਲ ਹੈ ਮਰਦ ਤੇ ਇਸਤਰੀ ਦੀ ਪਰੀ ਦੇਖ ਜਾਵੇ ਗਮ ਖਾਇ ਪਿਆਰੇ ॥ ਮੁਸ਼ਕੀ ਰੰਗ ਕੋ ਦੇਖ ਕਰ ਦੰਗ ਹੋਵੇ ਚਾਲ ਮੋਰਤੋਂ ਤੋਰ ਸਫਾਇ ਪਿਆਰੇ ॥ ਭਜਨ ਬੰਦਗੀ ਰਾਤ ਤੇ ਦਿਨੇ ਹੋਵੇ ਕਥਾ ਵਾਰਤਾ ਨਹੀਂ ਅਟਕਾਇ ਪਿਆਰੇ ॥ ਕਿਤੇ ਰਾਸ ਤੇ ਕਿਤੇ ਤਮਾਸ਼ ਗਿਰੀ ਉਪਮਾਂ ਕਹੀ ਨਾ ਜਾਇ ਬਨਾਇ ਪਿਆਰੇ ॥ ਕਹੋ ਹਾਲ ਹਵਾਲ ਬਜਾਰੇ ਸਿੰਘਾ ਚਲ ਬਾਗ ਦੀ ਤਰਫ ਨੂੰ ਧਾਇ ਪਿਆਰੇ ॥ ੩੦ ॥ ਸੋਹਣਾ ਬਾਗ ਪ੍ਰਕੰਮਿਆਂ ਨਾਲ ਗੁਰ ਕਾ ਗਲੀ ਬੈਠਿਆਂ ਦਿਸੇ ਦਰਬਾਰ ਪਿਆਰੇ ॥ ਜਰਾ ਨਾਮ ਜੋ ਬਾਗ ਦੇ ਬੂਟਿਆਂ ਦੇ ਕਹੂੰ ਦਿਲ ਨੂੰ ਕਰ ਕਰਾਰ ਪਿਆਰੇ ॥ ਜਿੰਨੇ ਯਾਦ ਆਵਨ ਮੇਰੇ ਵਿਚ ਦਿਲ ਦੇ ਕਹੂੰ ਓਤਨੇ ਖੂਬ ਵਿਸਤਾਰ

ਪਿਆਰੇ ॥ ਐਸਾ ਗੁਰਾਂ ਕਾ ਬਾਗ ਦਮਾਗ ਵਾਲਾ ਹਾਲ ਉਤਨਾ ਕਹੂੰ ਨਿਖਾਰ ਪਿਆਰੇ ॥ ਜਰਾ ਬੁੱਧੀ ਹੀ ਲਿੱਚ ਗੜਿੱਚ ਮਾਰੇ ਕਵਲ ਰਵਲ ਹੀ ਬਚਨ ਦਸਤਾਰ ਪਿਆਰੇ ॥ ਪੜਨ ਵਾਲਿਓ ਰੱਖਣੀ ਮੇਹਰ ਹਮ ਤੇ ਲਘੂ ਦੀਰਘਾਂ ਦੀ ਨਹੀਂ ਸਾਰ ਪਿਆਰੇ ॥ ਬੀਰ ਗੁਰਾਂ ਦੀ ਕਥਾ ਕਰ ਬਚਨ ਹੱਛੇ ਹੋਰ ਕਾਈ ਨਾ ਸਾਰ ਵਿਚਾਰ ਪਿਆ- ਰੇ ॥ ਰਹਿਣਾ ਰੋਹੀਆਂ ਮੇਂ ਰਹੇ ਬੁੱਧ ਕਿਥੋਂ ਸਿ- ਆਣੇ ਆਖਦੇ ਨੇ ਵਾਰੰਵਾਰ ਪਿਆਰੇ ॥ ਜਰਾ ਲੰਮ ਲ- ਮਾਓ ਨਾ ਕਰ ਭਾਈ ਕਹੋ ਗੱਲ ਜੋ ਠੀਕ ਨਿਖਾਰ ਪਿ- ਆਰੇ ॥ ਬੂਟੇ ਬੂਟੇ ਦੇ ਨਾਲ ਹੀ ਸੰਤ ਬੈਠੇ ਲਾਇ ਖੂਬ ਸਮਾ ਧੀ ਦੀ ਤਾਰ ਪਿਆਰੇ । ਜਤੀ ਤਪੀ ਜੋ ਸੰਤ ਬਿਅੰਤ ਜਾਨੇ ਕੰਨੀ ਮੁੰਦਰਾਂ ਗਲਾ ਮੇਂ ਹਾਰ ਪਿਆਰੇ ॥ ਉਦਾਸੀ ਨ ਹੀ ਰਹਿਣ ਸੰਸਾਰ ਵਲੋਂ ਬੀਰ ਊਂਗਲਾਂ ਕੰਨਾਂ ਮੇਂ ਡਾਰ ਪਿਆਰੇ ॥ ਨਿੰਦਿਆ ਚੁਗਲੀ ਸੁਨਨ ਨਾ ਮੂਰਖਾਂ ਦੀ ਰੱਬ ਰੱਬ ਹੀ ਪਏ ਪੁਕਾਰ ਪਿਆਰੇ ॥ ਠੱਠਾ ਮਸਕਰੀ ਕਰਨ ਪਏ ਲੋਕ ਓਨ੍ਹਾਂ ਬੈਠੇ ਮੌਜ ਬੈਰਾਗਣਾ ਭਾਰ ਪਿਆਰੇ ॥ ਘਰੋਂ ਵਾਸਤੇ ਕਰਣ ਇਸਨਾਨ ਜਾਂਦੇ ਗਲੀਂ ਪਹਿਰ ਦੇ ਨਿੰਦ ਦਾ ਹਾਰ ਪਿਆਰੇ । ਲਹੂੰਦੇ ਇਕ ਹੀ ਵਿਖ ਹੈ ਮਸ਼ਾਂ ਦੇ ਕੇ ਸਗੋਂ ਚਾੜ੍ਹ ਲੈਂਦੇ ਵਿਖ ਚਾਰ ਪਿਆਰੇ । ਨਿੰ- ਦਿਆ ਚੁਗਲੀ ਕਰਣ ਮੇਂ ਖਤਾ ਭਾਈ ਕਹਿਨ ਬੇਦ ਕਤੇ- ਬਾਂ ਤੇ ਭਾਰ ਪਿਆਰੇ । ਸੋਹਣੀ ਪਾਇਕੇ ਮੁੰਦਰਾਂ ਦੇਹ ਐਸੀ

ਮਤ ਸਰ ਈਰਖਾ ਵਿਚ ਪਏ ਗਾਰ ਪਿਆਰੇ। ਜੈਸਾ ਕਰਮ
ਕ ਰ ਣਤੈਸਾ ਭਾਸਆਵੇ ਜੈਸਾ ਕਰੇਸੋ ਭਰੇ ਵਿਚਾਰ ਪਿਆਰੇ।
ਸੰਤ ਬੈਠੇ ਅਨੰਦ ਹੀ ਮਾਨਦੇ ਜੇ ਸੂਲਾ ਵੈਰ ਨਾ ਕਿਸੇ ਸੇ
ਪਿਆਰ ਪਿਆਰੇ। ਐਸਾ ਬਾਗ ਜੇ ਗੁਰਾਂ ਦਾ ਭਾਗ ਭਰਿ-
ਆ ਪੱਤ ਪੱਤ ਕਾ ਜਾਨ ਵਿਸਤਾਰ ਪਿਆਰੇ॥ ਵਿੱਚੇ ਕੋਇ-
ਲਾਂ ਕੂਮਰੀਆਂ ਕਰਣ ਮੌਜਾਂ ਭੌਰ ਗੂੰਜਦੇ ਵਿੱਚ ਹਜ਼ਾਰ
ਪਿਆਰੇ। ਸੂਰਜ ਮੁਖੀ ਤੇ ਸੇਵਤੀ ਗੁਲਾ ਬਾਸੀ ਗੈਂਡਾ
ਗੁਲ ਸੰਮਲ ਕਲੀਆਂ ਹਾਰ ਪਿਆਰੇ। ਕਿਤੇ ਫੁੱਲ ਗੁਲਾ
ਬ ਦੇ ਖਿੜੇ ਹੋਏ ਮੋਤੀ ਕੇਵੜਾ ਕੋ ਰੰਗ ਦਾਰ ਪਿਆਰੇ।
ਮੁਸ਼ਕ ਬੇਦ ਬਨਫਸ਼ਾ ਤੇ ਗੁਲ ਸੋਸਨ ਗੁਲਖੈਰੇ ਤੇ ਪੂਦਨਾ
ਧਾਰ ਪਿਆਰੇ॥ ਕਿਤੇ ਗੁਲ ਲਾਲਾ ਰਤਨ ਜੋਤ
ਕੇਸਰ ਨਾਗਰ ਵੇਲ ਤੇ ਹਾਰ ਸਿੰਗਾਰਪਿਆਰੇ। ਲਾਜਵੰਤ
ਬੂਟੀ ਬੜੀ ਲਾਜ ਵਾਲੀ ਮਹਿਗੁਲ ਦੋਇ ਹੀ ਲਾਲ ਅਪਾ
ਰ ਪਿਆਰੇ। ਕਿਤੇ ਗੁਲ ਰਹਾਇਆ ਤੇ ਗੁਲ ਸੋਸਨ ਹਾਥੀ
ਕਾਨ ਕੇ ਫੂਲ ਸੁਧਾਰ ਪਿਆਰੇ। ਮਰੂਆ ਮਾਲਤੀ ਅਤੇ ਕ
ਨੇਰ ਆਹੀ ਨੀਲੇ ਰੰਗ ਦੇ ਫੁੱਲ ਹਜ਼ਾਰ ਪਿਆਰੇ। ਲੌਂਗ
ਲਾਇਚੀਆਂਤੂਤਬਦਾਮਪਿਸਤੇਅੰਬਲਤਾਸਨਲੇਰਵਿਚਾਰ
ਪਿਆਰੇ। ਸੂਹੇਸੋਸਨੀਸੁਰਖ ਸੁਫੈਦਚਿੱਟੇਮੋਰੀ ਤੋਰੀਨਾ
ਸੁਣਨਪੁਕਾਰ ਪਿਆਰੇ॥ਕਿਤੇ ਅੰਬਤੇਸੇਉਅਨਾਰ ਨਿੰਬੂ
ਨਾਸਪਾਤੀਆਂਨੀ ਰਸਦਾਰ ਪਿਆਰੇ॥ ਦਾਖ ਨਾਖਅੰਗੂਰ
ਖਜਰ ਖਰਮਾਂ ਖੜੇ ਆਪਣੇ ਗੁੱਛਿਆਂ ਭਾਰ ਪਿਆਰੇ॥

ਆਲੂ ਆੜੂ ਅੰਜਾਰ ਫੁਗੁਵਾੜ ਜਾਮਨ ਗਰੀ ਔਰ ਮੇਵੇ ਮਜ਼ੇਦਾਰ ਪਿਆਰੇ ॥ ਕੇਲੇ ਗਲਗਲਾਂ ਖਿਰਨੀਆਂ ਔਰ ਖੀਰੇ ਚੀਣਾ ਖੱਖੜੀ ਦੇ ਖਲਵਾਰ ਪਿਆਰੇ। ਖੱਟੇ ਮਿੱਠਿ ਆਂ ਦੇ ਬੂਟੇ ਸੋਹਿ ਰਹੇ ਇਕ ਬੀਜ ਦਾ ਕਿੱਡਾ ਵਿਸਤਾਰ ਪਿਆਰੇ ॥ ਖੂਬ ਬਾਗ ਦੀ ਬਨੀ ਫ਼ਸੀਲ ਉਮਦਾ ਵੇਖ ਲੱਗ ਰਹੀ ਗੁਲਜ਼ਾਰ ਪਿਆਰੇ। ਬੋਲਣ ਬੁਲਬੁਲਾਂ ਫੁਲਾਂ ਤੇ ਮਸਤ ਹੋਕੇ ਮੈਨਾ ਕਹੇ ਮੈ ਨਾ ਕਈ ਵਾਰ ਪਿਆਰੇ ॥ ਵਿੱਚੇ ਮੋਰ ਚਕੋਰ ਤੇ ਸੁਰਖ ਤੋਤੇ ਡਾਰ ਨਾਲ ਰਲਕੇ ਆਵੇ ਡਾਰ ਪਿਆਰੇ । ਕੋਈ ਜਾਨਵਰ ਬਹੁ ਰੌਲਾ ਪਾਇ ਰਹੇ ਤਿੱਤਰ ਬਿਜੜੇ ਕਈ ਗੁਟਾਰ ਪਿਆਰੇ । ਗੇਂਦਾ ਮਰੂ-ਆ ਚਮਨ ਨੌਰੰਗ ਬੂਟੀ ਕਿਤੇ ਦਾਖ ਚੁਤਾਰੇ ਅਨਾਰ ਪਿਆਰੇ। ਆਵੇ ਵਾਸਨਾ ਅਜਬ ਬਹਾਰ ਵਾਲੀ ਕਈ ਰੰਗ ਦੇ ਫੁਲ ਤਿਆਰ ਪਿਆਰੇ । ਸੰਤ ਮਾਣਦੇ ਰੰਗ ਨਿਸੰਗ ਬੈਠੇ ਕੈਂਠੇ ਗਲਾਂ ਮੇਂ ਪਏ ਝਮਕਾਰ ਪਿਆਰੇ । ਨਿਤਾਨੇਮ ਜਪਦੇ ਰਾਮ ਨਾਮ ਸਾਧੂ ਪਹਿਰ ਗੁਰਾਂ ਦੇ ਬਾਗ ਦਾ ਹਾਰ ਪਿਆਰੇ ॥ ਕਿਸੇ ਗੁਟਕਾ ਹਾਥ ਕੇ ਬੀਚ ਫੜਿਆ ਜਨਮ ਸਾਖੀਆਂ ਕੋਈ ਵਿਚਾਰ ਪਿਆਰੇ । ਕਈ ਬੈਠਕਾਂ ਉੱਤੇ ਹੀ ਬੈਠ ਕਰਕੇ ਖੁਲ੍ਹੇ ਲਾਂਵਦੇ ਹਾਰ ਸਿੰਗਾਰ ਪਿਆਰੇ। ਕਈ ਮੀਟ ਅੱਖੀਂ ਖੁਸ਼ੀ ਆਪਣੀ ਸੇਂ ਪਰਾਣ ਚਾੜ੍ਹਦੇ ਦਸਵੇਂ ਦੁਆਰ ਪਿਆਰੇ । ਕਈ ਰੋਗ ਵਾਲੇ ਕਈ ਸੋਗ ਵਾਲੇ ਕਈ ਭੋਗ ਦੀ ਗੱਲ ਵਿਸਤਾਰ

ਪਿਆਰੇ। ਵਾਹ ਵਾਹ ਬਲਿਹਾਰ ਬਲਹਾਰ ਸੰਤਾਂ ਦੂਈ ਦੂਰਕਰ ਲਖੇਂ ਨਿਰੰਕਾਰ ਪਿਆਰੇ। ਕਈ ਖੋਲ੍ਹ ਤੂਤੀ ਤੂੰਬਾ ਪੂਰ ਲਿਆਵੇ ਪਿਆਵੇ ਆਣਕੇ ਸਾਧੂਆਂ ਵਾਰ ਪਿਆਰੇ॥ ਕਈ ਵਾਸਤੇ ਦਰਸ ਪਰਕੰਮਿਆਂ ਦੇ ਸੁਤਾ ਧਾਰ ਜਾਵੇਂ ਦਰਬਾਰ ਪਿਆਰੇ। ਅਸੀਂ ਕੌਣ ਕੰਗਾਲ ਗਰੀਬ ਆਜਜ਼ ਆਵੇ ਬਾਗ ਦਾ ਹੀ ਨਹੀਂ ਪਾਰ ਪਿਆਰੇ। ਠਾਟ ਖੂਬ ਬਣਿਆ ਚਾਰ ਰੋਜ਼ ਵਾਲਾ ਦਿਸੇ ਨਿਗਾਮੇਂ ਹੀ ਚਮਤਕਾਰ ਪਿਆਰੇ। ਇਕ ਰੋਜ ਨਹੀਂ ਹੋਵਨਾਂ ਤੁਹੀਂ ਏਥੇ ਹੋਰ ਵੱਸਦਾ ਰਹੂ ਸੰਸਾਰ ਪਿਆਰੇ। ਰਹਿਜੂ ਨਾਮ ਨੇਕੀ ਨਿਸਚੇ ਜਾਨ ਭਾਈ ਬੁਰਾ ਕੀਤਿਆਂ ਵਜੂ ਬੁਰਿਆਰ ਪਜਾਰੇ। ਬਜਾਰੇ ਸਿੰਘ ਏਹ ਦੁਨੀਆਂ ਹਵਾਉ ਬਾਣੀ ਨਾਲ ਯਾਰ ਦੇ ਯਾਰ ਬਹਾਰਪਿਆਰੇ ॥ ੩੧ ॥ ਕੋਟੜਾ ਛੰਦ ॥ ਸ਼ਹਿਰ ਦੀ ਤਰੀਫ਼ ਦਾ ਨਾ ਅੰਤ ਆਂਵਦਾ। ਨਿਤਾ ਨੇਮ ਜਾਪ ਹੋਵੇ ਰਾਮ ਨਾਮ ਦਾ। ਪੁਰੀ ਦੇ ਜੋ ਲੋਕ ਵਿਚ ਰਹਿਣ ਵਾਲੜੇ। ਗੁਰੂ ਗੁਰੂ ਜਪੇਂ ਖੁਸ਼ੀ ਰਹਿਣ ਹਾਲੜੇ। ਧੰਨ ਰਾਮਦਾਸ ਧੰਨਤੇਰੀ ਨਗਰੀ। ਜੁ ਤੇਰੇ ਨਾਮ ਉੱਤੇ ਵਿਕੀ ਪਈ ਸਗਰੀ। ਸੋਏ ਖੜੇ ਬੈਠੇ ਉਠ ਤੈਨੂੰ ਭਾਖਦੇ। ਰਾਤ ਦਿਨੇ ਤੈਨੂੰ ਤੂੰਹੀ ਤੂੰਹੀ ਆਖਦੇ। ਹਰ ਮੰਦਰ ਜੁ ਤੇਰੇ ਭਾਵੇਂ ਜਾਵੇ ਅੰਧ ਹੀ। ਪਾਇਕੇ ਦੀਦਾਰ ਖੂਬ ਹੋਜੇ ਅਨੰਦ ਹੀ। ਵਿਚ ਜੋ ਪੁਜਾਰੀ ਪੂਜੇ ਦੇਸ ਜਾਨੀਏ। ਬਿਸਨੂ ਦੇ ਪਾਰਖਦ ਤਿੰਨਾ ਮਾਨੀਏ [illegible] ਪੁਜਾਰੀ ਨਾਮ ਤਦ ਕਰਕੇ। ਬਿਸ਼ਨੂ ਦੇ ਲੋਕ

ਵਿੱਚ ਰਹਿਣ ਘਰਕੇ। ਦੇਸ ਸਾਰਾ ਪੂਜਨੀਕ ਕਰੇ ਆਣ ਕੇ। ਨਿਸਚੇ ਹੀ ਐਸੇ ਵਿਸ਼ਨ ਰੂਪ ਜਾਣਕੇ। ਗੁਰਾਂ ਕਾ ਜੋ ਘਰ ਹਰਿਮੰਦਰ ਜਾਨੀਏ। ਸਖਿਆਤਕਾਰ ਬਿਸ਼ਨੂ ਦੀ ਦੇਹ ਮਾਨੀਏ। ਆਣਕੇ ਰਬਾਬੀ ਰਾਗ ਕਰੇਂ ਨਿੱਤ ਹੀ। ਸੋਰਠ ਸਵੈਯੇ ਗਾਵੇਂ ਜੋ ਕਬਿੱਤ ਹੀ। ਰਾਗੀਆਂ ਦਾ ਰਾਗ ਸੁਣੇ ਬੈਠ ਪਲਜੇ।ਹੋਜੇਦਿਉਤਾਬੁੱਧੀਭਾਵੇਂਹੋਵੇਖਲ ਜੇ। ਧੁਰਬਤਾਂ ਦੇ ਵਿੱਚ ਜੋ ਕਬਿਤ ਬੋਲਦੇ। ਮੋਹਲੇ ਮਨ ਬੈਠੇ ਜੋ ਸਰੋਤੇ ਕੋਲਦੇ। ਰਾਗੀਆਂ ਦੀ ਉਪਮਾ ਅਗੇਰੇ ਕਹੂੰ ਜੀ। ਏਥੋਂ ਜ਼ਰਾ ਚੁਪ ਤੇ ਖਮੋਸ਼ ਰਹੂੰ ਜੀ। ਬਜਾਰ ਮ੍ਰਿ-ਦਿੰਗ ਸ਼ਹਿਰ ਚਲ ਮਿੱਤਰਾ। ਅਗੇਜਰਾਹੋਖਾਂ ਰੋਹੀ ਦਿਆ ਤਿਤਰਾ॥ ੩੨॥ ਪਿੜੀ ਛੰਦ ॥ ਦੇਖੋ ਤੇ ਅਜੈਬ ਸ਼ਹਿਰ ਐਸਾ ਮਾਹਿ ਜੀ। ਕੀਏ ਦਰਸਨ ਭੁਖ ਰਹੇ ਕਹਾਂ ਜੀ ਐਸੇ ਤੇ ਬਜਾਰ ਬਾਂਕੇ ਖੂਬ ਸੋਂਹਦੇ। ਦੂਰੋਂ ਆਇਆਂ ਕੋਲੋਂ ਮਨ ਤਨ ਮੋਹੰਦੇ। ਕਿਤੇ ਕੌਲਸਰ ਤੇ ਬਬੇਕ ਤਾਲ ਜੀ। ਨਿਹਰੇ ਨਾਵੇ ਬੁੱਢਾ ਠੀਕ ਹੋ ਜੇ ਬਾਲਜੀ। ਊਚੇ ਉਚੇ ਬੁੰਗੇ ਖੂਬ ਬਣੀ ਲਹਿਰ ਜੀ। ਚੜ੍ਹੇ ਓਨਾਂ ਉਤੇ ਸਾਰਾ ਦਿਸੇ ਸ਼ਹਿਰ ਜੀ। ਇਕ ਬਾਬਾ ਵਲ ਲੋਕ ਜਾਂਦੇ ਚੱਲਕੇ ਪਾਇਆਂ ਦਰਸਨ ਪਾਪ ਰਹੇਂ ਨਾ ਕਲ ਕੇ। ਇਛਾ ਦੇ ਸੈ ਜੁਗਤ ਕੋਈ ਜਾਵੇ ਬੰਦਾ ਜੀ। ਐਸਾ ਗੁਰੂ ਬਾਬਾ ਪੂਰਾ ਕਰੇ ਧੰਦਾ ਜੀ। ਐਸਾ ਸੱਚਾ ਗੁਰੂ ਨਾਦ ਠੀਕ ਬੰਨਿਆਂ। ਤੰਤੇ ਰਿੰਗੇ ਬੋਲੇ ਰੋਜੀ ਦੇਵੇ ਅੰਨਿਆਂ। ਪੱਥਰਾਂ ਦੇ ਵਿਚ

ਜੀਆ ਜੰਤ ਉਪਾਇ ਕੇ । ਤਿੰਨਾ ਤਾਈਂ ਰੋਜ਼ੀ ਗੁਰੂ ਦੇਵੇ ਜਾਇਕੇ । ਨਿਸਚਾ ਕਰਕੇ ਆਵੇ ਬਾਬੇ ਟਲ ਜੋ । ਸਚੀ ਸਚੀ ਗੁਰਾਂ ਦੀ ਮੈ ਦਸਾਂ ਗਲ ਜੋ । ਮੱਛਰ ਕਹੇ ਹਾਥੀ ਨਾਲ ਜੁੱਧ ਕਰੇਂਗੇ। ਫੜ ਕੇ ਤੇ ਸੁੰਨੀ ਪੁੱਠਾ ਕਰ ਧਰੇਂਗੇ। ਲੂੰਬੜ ਦਲੀਲ ਸ਼ੇਰ ਮਿਲੇ ਤੋੜ ਦਿਆਂ । ਉਤੇ ਉਤੇ ਜਾਇ ਖੂਹੇ ਵਿਚ ਬੋੜ ਦਿਆਂ । ਚੂਹੀਆਂ ਕਹਿਆ ਬਿਲੀ-ਆਂ ਨੂੰ ਜੋਰ ਜੋਰੀਆਂ ॥ ਮਿਲ ਪੈਣਕੇਰਾਂ ਕਰੀਏ ਪੋਰੀ ਪੋ ਰੀਆਂ। ਕੀੜਿਆਂ ਸਲਾਹ ਕਰੀ ਏਹੁ ਰਲਕੇ। ਬਦਲਾਂ ਦੇ ਵਿਚ ਗਲੀਆਂ ਕਰੋ ਚਲਕੇ । ਕਾਸੀ ਬੀਰ ਚਲੋ ਗੁੰ-ਗਿਆਂ ਨੇ ਆਖਿਆ । ਪੰਡਤਾਂ ਦੀ ਚਲ ਕਡ ਲਵੋ ਸਾਖਿ-ਆ। ਪਿੰਗਲਿਆਂ ਰਲਕੇ ਸਲਾਹਿਕਰੀਏ । ਚਲਕੇ ਪ-ਹਾੜੀਆਂ ਦਾ ਸੈਲ ਕਰੀਏ । ਚੂਹਿਆਂ ਇਕ ਸੋਚ ਮਨ ਏਹਿ ਚਾੜੀਏ । ਪੱਕੇ ਪੱਕੇ ਮਹਿਲ ਦੇਸ ਸਭ ਪਾੜੀਏ । ਸੂਈ ਤੋਪ ਨਾਲ ਤੇ ਪਸਾਦ ਖਾ ਲਿਆ । ਕੀੜੀ ਮਾਰੀ ਲੱਤ ਕਾਣਾ ਦੇਉ ਢਾਹ ਲਿਆ । ਚਿੜੀ ਬਾਜ ਨਾਲ ਤੇ ਸ਼ਰੀਕਾ ਬੰਨਦੀ । ਡਡ ਕਾਲੇ ਨਾਗ ਦੀ ਜੋ ਲੱਤ ਭੰਨਦੀ । ਸਸਿਆਂ ਨੇ ਚਿਠੀ ਰੋਝਾਂ ਤਾਈਂ ਘੱਲਕੇ । ਕਰੋ ਜੇ ਲੜਾਈ ਛੇਤੀ ਆਵੋ ਹੱਲਕੇ। ਨਿਸਚੇ ਦੀਦਾਰ ਕਰੇ ਬਾਬੇ ਟਲ ਜੋ। ਸੱਚੀ ਸੱਚੀ ਹੋਵੇ ਏਹ ਕਹੀ ਗੱਲ ਜੋ । ਕਹਿਣੇ ਜਾਲੀ ਲਾਕੇ ਮ੍ਰਿਗ ਕਈ ਫਹਾ ਲਏ। ਚਕੁੰਦਰ ਰੋਸ ਆਇਆ ਪੱਕੇ ਮਹਿਲਾਂ ਢਾ ਦਏ । ਸਹਿਜ ਸੁਤੇ ਟਿੱਡੀ ਉੱਡੀ ਖੂਬ ਅਨੰਦ

ਸੇ। ਵੱਜਾ ਊਠਦੇ ਪਛੰਡਾ ਟੁਟਿਆ ਬੰਦ ਬੰਦ ਸੇ। ਮਹਿੰ ਦੀ ਬੂਥੀ ਫੜ ਜੂੰ ਨੇ ਨੱਕ ਘੁੱਟਿਆ। ਐਸਾ ਜੋਰ ਵੱਜਾ ਮੁਢੋਂ ਗਾਟਾ ਟੁਟਿਆ। ਲੋਕ ਏਥੇ ਕਹਿਣ ਏਕੀ ਕਵਲ ਮਾਰਿਆ। ਗਿਆਨੀਆਂ ਦਾ ਖੂਬ ਮਨ ਤਨ ਠਾਰਿਆ। ਤਤੰ ਮਸੀ ਮਹਾਂ ਵਾਕ ਏਹੀ ਕਹੇ ਜੀ। ਨਿਸਚੇ ਪੜੇ ਸੁਣੇ ਤੀਨੇ ਤਾਪ ਢਹੇ ਜੀ। ਅਤਿਅੰਤ ਸੂਖਮ ਵਾਕ ਗਿਆਨ ਵਾਨ ਸੋਚਣੇ। ਰਹੇ ਜੋ ਸਰੀਰ ਕਸਮਲ ਸਭੀ ਮੋਚਣੇ। ਅੰਮ੍ਰਿਤ ਰੂਪੀ ਬਚਨ ਚਿਤ ਸਫਾ ਕਰਨ ਜੀ। ਚਿਤ ਨੂੰ ਅਨੰਦ ਦੂਜਾ ਪਾਪ ਹਰਣ ਜੀ। ਬਜਾਰਾ ਸਿੰਘ ਕਹੇ ਗੱਲ ਹੋਰ ਕਹੂੰ ਜੀ। ਏਥੋਂ ਜਰਾ ਚੁਪ ਤੇ ਖਮੋਸ਼ ਰਹੂੰ ਜੀ॥੩੩॥

ਦੋਹਿਰਾ ॥ ਅਮਰ ਪੁਰੀ ਮੈਂ ਜਾਇਕੇ ਕਰੇ ਬਿਪਰਜੇ ਗੱਲ। ਧਰਮਰਾਜ ਦੇ ਕੋਲ ਜਾ ਦੂਤ ਉਧੇੜੇ ਖੱਲ ॥੩੪॥

ਦੋਹਿਰਾ॥ ਅੰਮ੍ਰਿਤਸਰ ਪੁਰੀ ਅਮਰ ਹੈ ਕੁਟਲ ਬੁਧਮਾਨ ਖੋਟ ॥ ਮਿਲਣ ਸਜਾਈਂ ਸੋ ਕਹੂੰ ਭੁੰਨਣ ਜਿਉਂ ਕਰ ਰੋਟ॥ ੩੫॥

ਕਾਫੀ ॥ ਛਲ ਵਲ ਕਰਣ ਭਰਣ ਦੁਖ ਜਿਤਨੇ ਤਿਤਨੇ ਕਹੂੰ ਸਰੀਰਾਂ ਦੇ। ਸੁੰਦਰ ਸੂਰਤ ਮੂਰਤ ਬੰਦਾ ਕਰਮ ਕਰਤ ਨਿਤ ਕੀਰਾਂ ਦੇ। ਮੈਮੇਰੀ ਮਮ ਕਰਤ ਹਰਤ ਨਿਜ ਭਰਤ ਲਖ ਦੁਖ ਪੀਰਾਂ ਦੇ॥ ਰਾਹ ਛੱਡ ਪਿਆ ਰਾਹ ਕੁਰਸਤੇ ਸਸਤੇ ਮਗਰ ਵਹੀਰਾਂ ਦੇ। ਕਰਮ ਕੁਢੱਲੇ ਕਰੇ ਹਮੇਸ਼ਾ ਵੱਸ ਪਿਆ ਸਠ ਬੀਰਾਂ ਦੇ। ਪਾਨਾਟ ਹਰੀ ਛਡ ਰਸਤਾ ਗੁਰ ਕਾ ਮਗਰ ਲਗਾ ਉਠ

ਝੀਰਾਂ ਦੇ ॥ ੩੬ ॥ ਕਾਫੀ ॥ ਇਕ ਦਿਨ ਵੇਲਾ ਖਲਾਂ ਘੋਰ ਦਾ ਸਿਰ ਪਰ ਆਊ ਠੀਕ ਬੰਦੇ । ਬੁਰੇ ਕਰਮ ਦਾ ਛਡ ਦੇ ਧੰਦਾ ਗੁਰ ਗੁਰ ਜਪ ਤਹਕੀਕ ਬੰਦੇ । ਆਨ ਪਕੜਿਆ ਦੂਤਾਂ ਤੈਨੂੰ ਰੋ ਰੋ ਮਾਰੇਂ ਚੀਕ ਬੰਦੇ । ਮੂਲ੍ਹੇ ਹੇਠ ਜਿਉਂ ਧਾਨ ਤੜਫਦੇ ਤਿਲ ਤੇਲੀ ਜਿਉਂ ਲੀਕ ਬੰਦੇ ।ਅਹਿ ਕਰ ਕਰੇਸੁ ਅਹਿ ਕਰ ਪਾਵੇ ਭਜਨ ਕਰਤ ਭਜਨੀਕ ਬੰਦੇ । ਬਜਾਰ ਮ੍ਰਿਗਿੰਦ ਹਰੀ ਹਰ ਜਪਲੈ ਸ-ਰਬ ਸੁਖਾਂ ਸੁਖਤੀਕ ਬੰਦੇ ॥ ੩੭ ॥ ਝੂਲਣਾ ॥ ਗਲੀ ਗਲੀ ਬਜਾਰ ਬਜਾਰ ਸਾਰਾ ਤੇਰੇ ਦਰਸਨ ਤੋਂ ਜਾਨ ਕੁਰ-ਬਾਨ ਗੁਰੂ । ਜਿੰਨਾ ਖਾਸ ਤੇਰੇ ਵਲ ਚਿੱਤ ਲਾਇਆ ਭਾ-ਇਆ ਹੋਰ ਨਾ ਤਿਨਾਂ ਨੂੰ ਆਨ ਗੁਰੂ । ਕੋਈ ਬੈਠਕੇ ਤਾਲ ਦੇ ਤਟ ਉੱਤੇ ਝਟ ਲਾਂਵਦੇ ਤੇਰਾ ਧਿਆਨ ਗੁਰੂ । ਲੱਗੀ ਭਟਕਣਾ ਤੇਰੇ ਦੀਦਾਰ ਵਾਲੀ ਚੰਗਾ ਲਗੇ ਨਾਂ ਪੀਣ ਤੇ ਖਾਨ ਗੁਰੂ । ਬੰਦੇ ਸੋਈ ਸਿਆਣੇ ਜੇੜ੍ਹੇ ਤੈਨੂੰ ਭਾਣੇ ਅੰਨ੍ਹੇ ਕਾਣੇ ਨੂੰ ਨਹੀਂ ਪਛਾਣ ਗੁਰੂ । ਅੰਨ੍ਹਾਂ ਸੋਈ ਜੋ ਆਨ ਮਨੌਤ ਮੰਨੇ ਛੋਡ ਲੜ ਤੇਰਾ ਮੰਨੇ ਖਾਨ ਗੁਰੂ । ਕਾਣਾ ਨਿਸਚਾ ਰਖੇ ਨਾ ਤੇਰੇ ਨਾਂ ਤੇ ਕਾਣੇ ਕਰਮ ਤੇ ਬੋਲੇ ਤੁਫਾਨ ਗੁਰੂ । ਤੁਹੀਂ ਆਤਮਾ ਸਰਬਦਾ ਸਭੀ ਤੂੰ ਮੈਂ ਪਿਰਤਬਿੰਬ ਜਿਉਂ ਘਵਾਂ ਮੇਂ ਭਾਨ ਗੁਰੂ। ਰਾਮ ਰਾਮ ਕਰਦੇ ਰਾਮਦਾਸ ਨਿਸ ਦਿਨ ਮੁੰਡਾ ਕੁੜੀ ਜੋ ਸ਼ਹਿਰ ਮੇਂ ਜਾਨ ਗੁਰ । ਗਲੀ ਗਲੀ ਬਜਾਰ ਬਜਾਰ ਹਰਦਮ ਤੇਰਾ

ਨਾਮ ਹਜਾਰ ਤੇ ਗਾਨ ਗੁਰੂ। ਛੋਟੀ ਉਮਰ ਮੇਂ ਪੜਨ ਤੇ ਕਰਣ ਨਿਸ਼ਚਾ ਰੋੜੇ ਬਾਣੀਏ ਜੋ ਗਿਆਨ ਵਾਨ ਗੁਰੂ ॥ ਸੋਹਣੀ ਸ਼ਕਲ ਹੈ ਮਰਦ ਤੇ ਇਸਤ੍ਰੀ ਦੀ ਕਰਣ ਬਹੁਤ ਹੀ ਪੁੰਨ ਤੇ ਦਾਨ ਗੁਰੂ। ਕਿਤੇ ਲੱਡੂ ਜਲੇਬ ਹੀ ਪੱਕ ਰਹੀਆਂ ਖ਼ੂਬ ਨਿਤ ਹਲਵਾਈ ਪਕਾਨ ਗੁਰੂ ॥ ਬੈਠ ਬੀਚ ਹਟਾਂ ਮਟ ਮਟ ਪੜਦੇ ਲੈਕੇ ਗੁਟਕਾ ਹੇ ਸਵਾਧਾਨ ਗੁਰੂ ॥ ਭੋਰ ਪੜੀ ਇਸਨਾਨ ਤੇ ਦਾਨ ਕਰਦੇ ਰਾਮ ਦਾਸ ਹੀ ਰਾਮ ਪਹਿਚਾਨ ਗੁਰੂ ॥ ਮਹਾਜਨ ਖੱਤਰੀ ਤੇਰਾ ਹੀ ਖਤ ਪੜ੍ਹਦੇ ਤੇਰੇ ਨਾਮ ਤੋਂ ਜਾਨ ਕੁਰਬਾਨ ਗੁਰੂ ॥ ਅਮਰਪੁਰੀ ਹੈ ਅਮਰ ਹੀ ਹੋਇ ਰਹੇ ਹਿੰਦੂ ਔਰ ਜੋ ਹੈ ਮੁਸਲਮਾਨ ਗੁਰੂ। ਵਿੱਚੇ ਤਾਲ ਤੇ ਉੱਤੇ ਤਮਾਲ ਸੁੰਦਰ ਪੰਛੀ ਗੂੰਜਦੇ ਵਿਚ ਪਤਾਨ ਗੁਰੂ। ਭਗਤੀ ਭਾਉ ਦੇ ਵਿੱਚ ਨਾ ਫਰਕ ਕੋਈ ਰਾਮ ਦਾਸ ਹੀ ਦਾਸ ਦਸਾਨ ਗੁਰੂ। ਐਸਾ ਸ਼ਹਿਰ ਬਹਿਸ਼ਤ ਦੀ ਜਾਇ ਤੇਰਾ ਮੇਰਾ ਮੰਨ ਸਵਾਲ ਤੂੰ ਆਨ ਗੁਰੂ। ਤੇਰੇ ਦਰਸ ਦੀਦਾਰ ਦੀ ਭੁੱਖ ਮੈਨੂੰ ਕਿਤੇ ਮੇਹਰ ਦੀ ਨਿਗਾ ਮੈਂ ਆਨ ਗੁਰੂ। ਮੇਰੀ ਲੱਖ ਵਾਰੀ ਤੈਨੂੰ ਬੰਦਨਾ ਹੈ ਮੈਂ ਹਾਂ ਦਾਸ ਤੇ ਤੂੰ ਰਾਮਦਾਸ ਗੁਰੂ ॥ ਬਜਾਰਾਸਿੰਘ ਹਰ ਦਮ ਤੇਰਾ ਹੋਇ ਰਿਹਾ ਅੱਗੇ ਆਪਣਾ ਆਪ ਪਹਿਚਾਨ ਗੁਰੂ ॥ ੩੮ ॥ ਆਬ ਹਯਾਤ ਜ਼ਿਕਰ ਸ਼ਾਇਰ ॥ ਝੂਲਣਾ ॥ ਤੇਰੇ ਭਜਨ ਦਾ ਜਿਨਾਂ ਨੂੰ ਜ਼ਿਕਰ ਹਰ ਦਮ ਓਨਾਂ ਹੋਰ ਕਿਤੇ ਜ਼ਿਕਰ ਲਾਵਨਾਂ

ਕੀ। ਅੰਮ੍ਰਿਤ ਹੱਥ ਲੱਗਾ ਅਮਰ ਹੋਏ ਸੋਈ ਓਨਾਂ ਸੁਰਾ ਨੂੰ ਪੀਵਨਾ ਖਾਵਨਾ ਕੀ। ਤੇਰੀ ਪੁਰੀ ਦੇ ਵਿੱਚ ਜੋ ਰਹਿਣ ਵਾਲੇ ਪੂਰਬ ਪਛੋਂ ਨੂੰ ਓਨਾਂ ਫਿਰ ਧਾਵਨਾ ਕੀ। ਜਿਨ੍ਹਾਂ ਤਾਲ ਤੇਰੇ ਇਸਨਾਨ ਕੀਤਾ ਓਨਾਂ ਗੰਗਾ ਪਰਾਗ ਨੂੰ ਜਾਵਨਾ ਕੀ। ਜੀਨੂੰ ਦੀਆ ਦੀਦਾਰ ਤੈਂ ਆਪ ਗੁਰੂ ਦਰਸਨ ਓਸ ਫਿਰ ਕਿਸੇਦਾ ਪਾਵਣਾ ਕੀ।ਦੁਖਭੰਜਨੀ ਜਿਨਾਂ ਇਸਨਾਨ ਕਰਿਆ ਓਸ ਜਾਇ ਹਕੀਮ ਬੁਲਾਂ ਵਨਾ ਕੀ। ਜਿਸਨੇ ਖੂਬ ਸਮੁੰਦ੍ਰ ਦਾ ਦਰਸਨ ਪਾਇਆ ਓਦੀ ਨਿਗਾ ਫਿਰ ਛੱਪੜੀ ਆਵਨਾਂ ਕੀ ॥

ਅਠ ਸਠ ਇਸਨਾਨ ਜਿਸ ਕਰੇ ਤੇਰੇ ਓਨ ਹੋਰ ਥਾਂ ਚਿੱਤ ਡੁਲਾਵਨਾ ਕੀ। ਮੇਲਾ ਸ਼ਹਿਰ ਤੇਰੇ ਜਿਸ ਖੂਬ ਡਿੱਠਾ ਮੇਲਾ ਓਸ ਫਿਰ ਚਿੱਤ ਮੇਂ ਭਾਵਨਾ ਕੀ। ਗਲੀ ਗਲੀ ਬਜਾਰ ਬਜਾਰ ਡਿੱਠਾ ਓਨੇ ਹੋਰ ਬਜਾਉ ਲਿਆਵਨਾ ਕੀ। ਜਿਨਾਂ ਜੀਂਵਦਿਆਂ ਮਰਣ ਵਸੂਲ ਕੀਤਾ ਫਿਰ ਓਨ੍ਹਾਂ ਨੂੰ ਮੌਤ ਡਰਾਵਨਾ ਕੀ। ਹੋਏ ਮਸਤ ਮਲੰਗ ਨਿਸ਼ੰਗ ਜੇ-ਹੜੇ ਓਨਾਂ ਕਿਸੇ ਦਾ ਕੁੱਝ ਧਰਾਵਨਾ ਕੀ। ਧਰਤ ਸੋਵਨਾ ਮੰਗ ਕੇ ਟੁੱਕ ਖਾਣਾ ਓਨਾਂ ਕਿਸੇ ਤੋਂ ਪਰੇ ਅਖਾਵਨਾ ਕੀ। ਆਪ ਛੋਡ ਸਹੁ ਨਾਲ ਨਿਹਾਲ ਹੋਏ ਫੇਰ ਓਨਾਂ ਨੂੰ ਕਾਲ ਨੇ ਖਾਵਨਾ ਕੀ। ਜਿਸਨੇ ਜੱਗ ਏਹ ਸੁਫਨੇ ਵਾਂਗ ਜਾਤਾ ਓਨੂੰ ਹੋਰ ਹੀ ਗਿਆਨ ਸਖਾਵਨਾ ਕੀ। ਜਾਗ੍ਰਤ ਸੁਪਨ [illegible] ਔਰ ਤੁਰੀਆ ਤੁਰੀਆ ਹੋਰ ਅਤੀਤ ਸਦਾਵਨਾ ਕੀ।

ਜਿਸਨੇ ਏਕ ਹੀ ਲੱਖ ਅਲੱਖ ਜਾਤਾ ਜਾਨ ਓਸਨੇ ਹੋਰ ਲ-
ਖਾਵਨਾ ਕੀ। ਮਰ ਜਾਵਨਾ ਤੇ ਕਾਹਨੂੰ ਮਾਨ ਕਰਨਾ ਨਿਹੁ
ਕਿਸੇ ਦੇ ਨਾਲ ਹੀ ਲਾਵਨਾ ਕੀ। ਜਿਨ੍ਹਾਂ ਇਕ ਮਹਬੂਬ
ਕਰ ਖੂਬ ਜਾਤਾ ਮਕਰ ਠਕਰ ਤੇ ਭੇਸ ਬਨਾਵਨਾ ਕੀ।
ਜਿਹੜਾ ਪ੍ਰਿਥਮ ਪਿਆਰ ਸੇ ਪਾਸ ਬੈਠਾ ਫੇਰ ਓਸਨੂੰ
ਦੂਰ ਬਠਾਵਨਾ ਕੀ। ਧਨ ਮਾਲ ਜੇ ਕੋਲ ਬਿਹੱਦ ਹੋਵੇ
ਫੇਰ ਓਸ ਕੰਗਾਲ ਕਹਾਵਨਾ ਕੀ। ਜਿਸ ਨੂੰ ਹੱਥ ਮੇਂ
ਲਾਲ ਜੁਵਾਹਰ ਆਇਆ ਓਨੇ ਘੋਗਿਆਂ ਨੂੰ ਖੜਕਾਵ-
ਨਾ ਕੀ। ਜੀ ਦੀ ਪ੍ਰੀਤ ਲਗੀ ਓਅੰਕਾਰ ਧੁਨ ਮੇਂ ਉਨ
ਕਿਸੇ ਨੂੰ ਹੋਰ ਸੁਨਾਵਨਾ ਕੀ। ਜਿਸਨੂੰ ਇਸ਼ਕ ਹੀ ਇੱਕ
ਨਿਰੰਕਾਰ ਦਾ ਹੈ ਇਸ਼ਕ ਹੋਰ ਬਜਾਉ ਲਿਆਵਨਾ ਕੀ।
ਜਿੰਨਾਂ ਲੱਖ ਤੇ ਕੱਖ ਨੂੰ ਇੱਕ ਜਾਤਾ ਸੁਲਾ ਵੈਰ ਫਿਰ
ਕਿਸੇ ਨਾਲ ਪਾਵਨਾ ਕੀ। ਜਿੰਨਾ ਰੰਗ ਨਿਰੰਕਾਰ ਦਾ
ਸਦਾ ਚੜ੍ਹਿਆ ਓਨਾਂ ਹੋਰਥੇ ਰੰਗ ਰੰਗਾਵਨਾ ਕੀ।
ਜਿੰਨਾਂ ਇਕ ਹੀ ਅੰਮ੍ਰਿਤ ਪਾਨ ਕੀਤਾ ਓਨੂੰ ਕਾਲ ਨੇ
ਆਨ ਅਕਾਵਨਾ ਕੀ॥ ਧੰਨ ਸ਼ਹਿਰ ਤੇਰਾ ਧੰਨ ਰਹਿਣ
ਵਾਲੇ ਪਾਇਆ ਇੱਕ ਤੈਨੂੰ ਹੋਰ ਪਾਵਨਾਂ ਕੀ॥ ਬਜਾਰ
ਹਰੀ ਜਿਨ੍ਹਾਂ ਕਰੀ ਇੱਕ ਨਿਸਚਾ ਨਿਸਚਾ ਹੋਰਥੇ ਓਨ੍ਹਾਂ
ਲਗਾਵਣਾ ਕੀ॥ ੩੯॥
ਜਾਨੇ ਜੀਵਣਾ ਸਦਾ ਜਹਾਨ ਨਾ ਤੈਂ ਜਾਨ ਝੂਠ ਹਵੇਲੀ-
ਨੀਆਂ ਨੀ। ਛੋਡ ਜਾਵਨਾ ਏਹ ਸ਼ਹਿਰ ਬਾਬਲੇ ਦਾ

ਫੇਰ ਆਂਵਨਾਂ ਨਾਏਨਾਂ ਗਲੀਆਂ ਨੀ ॥ ਜਦੋਂ ਖਤ ਆਇ-
ਆ ਐਥੇ ਵਖਤ ਵਾਲਾ ਭੁਲ ਜਾਵਸੇਂ ਪੂਨੀਆਂ ਛਲੀਆਂ
ਨੀ। ਸਭੇ ਸੱਯਾਂ ਦਾ ਪੈਜੂ ਵਛੋੜਾ ਜਿੰਦੇ ਬਿੰਦ ਘੜੀ
ਨਾਂ ਰਹੇ ਅਟਕੱਲੀਆਂ ਨੀ। ਪੂਣੀ ਤੰਦ ਨਾ ਪਾਂਵਣਾ
ਮਿਲੂ ਚਰਖੇ ਪਾਈਆਂ ਦੂਤਾਂ ਨੇ ਜਦ ਧਮ ਘੱਲੀਆਂ ਨੀ।
ਪਿਆਰੀ ਰੋਂਵਦੀ ਜਾਵਸੇਂ ਏਸ ਸ਼ਹਿਰੋਂ ਰੋ ਰੋ ਅਗਲੀਆਂ
ਜਿਵੇਂ ਹੀ ਚੱਲੀਆਂ ਨੀ। ਚਲੀ ਗਈ ਨਾਂ ਮੁੜ ਜਹਾਨ
ਆਵੇ ਤੈਥੋਂ ਬਾਝ ਏਹ ਰਹਿਣ ਇਕੱਲੀਆਂ ਨੀ ॥ ਬੁਰਾ
ਕਰਣਗੇ ਤੇਰਾ ਨਿਹੈਤ ਜਿੰਦੇ ਸੱਟਾਂ ਦੂਤਾਂ ਦੀਆਂ ਜਾਂਣ
ਨਾਝੱਲੀਆਂ ਨੀ॥ ਐਸੀ ਸੂਰਤ ਮੁੜ ਨਾ ਥਿਆਵਣੀ ਏ ਰਲ
ਮਿਲ ਰੋਹੀ ਸਿਟ ਚੱਲੀਆਂ ਨੀ ॥ ਚਕੇਂ ਚਾਰ ਕਹਾਰ ਨੀ
ਭਾਗ ਭਰੀਏ ਸੇਜਾ ਛੱਡ ਜੇ ਰੰਜਸਾਂ ਮੱਲੀਆਂ ਨੀ। ਹੇੜੀ
ਡਾਰਸੇਂ ਮੂੰਹ ਨਖੇੜ ਕਰਕੇ ਦੂਤਾਂ ਕੁੱਤਿਆਂ ਜਾਨ ਧਰ
ਘੱਲੀਆਂ ਨੀ ॥ ਪਈ ਜਾਹ ਕੁਰਲਾਂਵਦੀ ਹੂਰ ਪਰੀਏ
ਪਏਂ ਨਰਕ ਦੀ ਅੱਗ ਵਿਚ ਗੱਲੀਆਂ ਨੀ। ਸਭਾ ਵਿਚ
ਨਾ ਰਲ ਮਿਲ ਬਹੇਂ ਪਿਆਰੀ ਪੈਣ ਜਾਣ ਨੂੰ ਫੇਰ ਤਰ
ਸੱਲੀਆਂ ਨੀ । ਜਿਨ੍ਹਾਂ ਗੁਰਾਂ ਦਾ ਹੁਕਮ ਨਾ ਮੰਨਿਆਂ ਏ
ਦਾਣੇ ਵਾਂਗ ਦੰਦਾਂ ਹੇਠ ਦਲੀਆਂ ਨੀ ॥ ਜਿਨ੍ਹਾਂ ਪੀਆ ਤੋਂ
ਮੁਖੜਾ ਦੂਰ ਕੀਤਾ ਓਨਾਂ ਪੈਂਦੀਆਂ ਧੁਰੋਂ ਅਵੱਲੀਆਂ ਨੀ
॥ ਜਿੰਦੇ ਇਕ ਕਰਤਾਰ ਕਰਤਾਰ ਜਪਲੈ ਇਤ ਉਤ
ਪਈਆਂ ਹੋਣ ਭੱਲੀਆਂ ਨੀ। ਕਾਲ ਤੋੜ ਵਿਛੋੜਕੇ ਸਿਟ

ਜਾਉ ਕੂੰਜ ਵਾਂਗ ਕੁਰਲਾਂਵੇਂ ਇਕੱਲੀਆਂ ਨੀ॥ ਜਪ ਨਾਮ ਗੁਵਾਰ ਹਜ਼ਾਰ ਹਰ ਦਮ ਸਭ ਆਫਤਾਂ ਸੀਸ ਤੋਂ ਟੱਲੀ ਆਂਨੀ॥ ਸਯਾਂ ਨਾਲ ਨਾਂਤੇਰਾ ਮਿਲਾਪ ਹੋਵੇ ਰੋਵੇਂ ਭਰ ਇੰਜੂ ਗੀਡੀ ਖਲਆਂਨੀ॥ ਜਿੰਨਾ ਨਾਲ ਭਰਤਾਰ ਪਿਆਰ ਪਾਇਆ ਤਿੰਨਾਂ ਵਾਸਤੇ ਸਦਾ ਸਵੱਲੀਆਂ ਨੀ। ਜਿੰਨਾਂ ਦਿਲੋਂ ਵਿ ਸਾਰਿਆ ਸੋਹਣੇ ਨੂੰ ਪੈਣ ਤਿਨਾਂ ਨੂੰ ਨਿਤ ਅਵੱਲੀਆਂ ਨੀ। ਕਾਲ ਬੱਕਰਾ ਆਨਕੇ ਚੂੰਡ ਜਾਊ ਜੇੜੀਆਂ ਦੁੰਬਿ-ਆਂ ਦੇ ਵਾਂਗ ਪਲੀਆਂ ਨੀ। ਜਿੰਨਾਂ ਪੀਆ ਤੋਂ ਮੁਖ ਭੁ-ਵਾਇਆਈ ਨਾਲ ਗੰਮ ਦੇ ਜਲੀਆਂ ਬਲੀਆਂ ਨੀ॥ ਭੋਰ ਪੜੀ ਇਸਨਾਨ ਤੇ ਦਾਨ ਕੀਤਾ ਪਿਆਰੀ ਆਫਤਾ ਸੀਸ ਤੋਂ ਟਲੀਆਂ ਨੀ॥ ਬਜਾਰ ਸਿੰਘਨਾਂ ਤਿਨਾਂ ਨੂੰ ਖੌਫਿ ਰਿਹਾ ਨਾਲ ਗੁਰਾਂ ਦੇ ਜੋ ਨਿਭ ਚੱਲੀਆਂ ਨੀ ॥੪੦॥ ਝੂਲਣਾ ॥ ਖਾਸ ਤੇਰੇ ਹੀ ਦਰਸ ਦੀਦਾਰ ਗੁਰੂ ਸ਼ੁਰੂ ਕਰੀ ਏਹ ਕਥਾ ਅਨੰਦ ਵਾਰੀ ॥ ਤੈਨੂੰ ਲੱਖ ਵਾਰੀ ਮੇਰੀ ਬੰਦਨਾ ਹੈ ਤੇਰੇ ਨਾਮ ਤੋਂ ਏਹ ਮੈਂ ਜਿੰਦ ਵਾਰੀ ॥ ਮੱਛੀ ਵਾਂਗ ਤੜਫੁਦੀ ਜਾਨ ਰੱਬਾ ਨਜਰ ਮੇਹਰ ਦੀ ਕਰੀਂ ਮੁ-ਕੰਦਵਾਰੀ ॥ ਐਸੀ ਚਾਹਿਨਾ ਤੇਰੇ ਦੀਦਾਰ ਵਾਲੀ ਜੈਸੇ ਲੋਕ ਵੇਖੇ ਦੂਜ ਚੰਦ ਵਾਰੀ ॥ ਤੇ ਦੀਦਾਰਬਾਜਾਂ ਵਲਜਿੰਦ ਖਾਂਦੀ ਕਈ ਪੇਰ ਜਿਉਂ ਉਂਗਲੀ ਬੰਦ ਵਾਰੀ ॥ ਨਿੱਤ ਦੁਸ਼ਮਨ ਪਏ ਸੰਤਾਂਵਦੇ ਜੀ ਕਾਮ ਆਦ ਜਿਹਬਾ ਜਿਵੇਂ ਤੰਦ ਵਾਰੀ॥ ਕਿਤੇ ਆਣਕੇ ਦੇਹ ਦੀਦਾਰ ਪਿਆਰੇ ਭੁਲ

ਜਾਨ ਸਾਰੇ ਮੰਦ ਤੰਦ ਵਾਰੀ ॥ ਗੁਰੂ ਗੁਰੂ ਜਪਦਾ ਫਿਰਾਂ ਵਿਚ ਰੋਹੀਆਂ ਕਟਾਂ ਅਚਵ ਕੇ ਫੂਲ ਤੇ ਕੰਦਵਾਰੀ ॥ ਦਸੇ ਨਾਰੀਆਂ ਕਰੇਂ ਖੁਆਰੀਆਂ ਜੀ ਲਕੜ ਆਰੀਆਂ ਖਾਵੇ ਤਿਉਂ ਜਿੰਦ ਵਾਰੀ ॥ ਕਿਤੇ ਪੰਦਰਵੀਂ ਹੋਇਆ ਵਿਜੋਗ ਤੇਰਾ ਮੇਰਾ ਚਿੱਤ ਭੰਭਾਲੀਆਂ ਖੰਦ ਵਾਰੀ॥ ਸਭੇ ਚੁਸਤੀਆਂ ਚਾਵੜਾਂ ਭੁੱਲ ਗਈਆਂ ਰਾਤ ਦਿਨੇਂ ਨਾਂ ਕੁਜਹੀ ਭੰਦਵਾ ਰੀ । ਕਰਕੇ ਚੂਰਮਨੂਰਹੀ ਸਿੱਟ ਗਿਓਂ ਕਿਤੇ ਸੋਚ ਬਜਾਰ ਮਰਗਿੰਦ ਵਾਰੀ ॥ ੪੧ ॥

# ਅਥ ਬਾਰਾਂ ਮਾਹ

## ਜ਼ਿਕਰ ਵਿਛੋੜੇ ਦਾ

ਝੂਲਣਾ ਮਾਹਿ ਕੱਤਕ ॥ ਕੱਤੇਂ ਕਤਲ ਕਰਕੇ ਮੇਰੀ ਜਿੰਦ ਗਾਨੀ ਖਾਨ ਪੀਨ ਜੋ ਸਭ ਚੁਕਾਇ ਗਿਆ॥ ਦੀਪ ਮਾਲਾ ਦੀ ਰਾਤ ਨੂੰ ਆਣ ਕਰਕੇ ਅਗਲੀ ਪਿੱਛਲੀ ਹੋਸ਼ ਭੁਲਾਇ ਗਿਆ। ਕਰਕੇ ਚਮਤ ਕਾਰਾ ਓਸ ਰਾਤ ਸੋਹਣਾ ਨਾਲ ਨੈਣਾ ਦੇ ਨੈਣ ਮਿਲਾਇ ਗਿਆ । ਜਪਦਾ ਰਾਮਤੇ ਨਾਮ ਸਾਂ ਮੌਜਸੇ ਮੈਂ ਦੇਖੋ ਕੈਸਾ ਤਗਾਦੜਾ ਪਾਇ ਗਿਆ ॥ ਮੋਤੀ ਬਾਗ ਵਾਲਾ ਚਮਤਕਾਰ ਕਰਕੇ ਝਖੜ ਝੋਲੜਾ ਫੁਲ ਖਿੰਡਾਇ ਗਿਆ ॥ ਦੇਖ ਦੀਵਾ ਪਤੰਗ ਨਿਸੰਗ ਲੜਿਆ ਜ਼ਰਾ ਨਾਗ ਵਾਲਾ ਡੰਗ ਲਾਇ ਗਿਆ। ਪੁੱਜ ਬੁਰਾ ਵਿਛੋੜੇ ਦਾ ਦੁਖ ਲੋਕੋ ਸੀਨਾ ਚੀਰਕੇ ਚਿਤ ਚੁਰਾਇ ਗਿਆ।

ਮੁੜ ਮੁੜ ਫੇਰ ਮੈਂ ਕਰ ਧਿਆਨ ਡਿੱਠਾ ਓਹ ਅਗਲੀ ਘੜੀ ਵਿਹਾਇ ਗਿਆ। ਦੀਪ ਮਾਲਾ ਦੀ ਖ਼ੂਬ ਰੁਸਨਾਤ ਕਰਕੇ ਕੱਚੇ ਕਾਕੜੇ ਛੰਗ ਛੰਗਾਇ ਗਿਆ॥ ਰੰਗ ਰੰਗ ਦੇ ਫੁੱਲ ਤਿਆਰ ਕਰਕੇ ਗੜਾ ਕਹਿਰਦਾ ਬਲੇ ਗਿੜਾਇ ਗਿਆ। ਰਾਮ ਦਾਸ ਗੁਰੂ ਰਾਮ ਰਾਮ ਕਰਦੇ ਓਤਾਂ ਕਰਦਿਆਂ ਕੰਡ ਵਲਾਇ ਗਿਆ। ਵਾਂਗ ਬਾਲਕਾਂ ਖੇਲਣੇ ਖ਼ੂਬ ਰਚਕੇ ਮੌਜ ਆਈ ਫਿਰ ਕਰ ਸਫਾਇ ਗਿਆ॥ ਗਲੀ ਗਲੀ ਬਜਾਰ ਬਜਾਰ ਸੋਹਣਾ ਰੰਗ ਰੰਗ ਦੇ ਰੰਗ ਰੰਗਾਇ ਗਿਆ। ਉਦਾਸੀਨ ਹੋਏ ਰੋੜੇ ਬਾਣੀਏ ਜੋ ਸਾਰੇ ਸ਼ਹਿਰ ਉਦਾਸੀਆਂ ਲਾਇ ਗਿਆ। ਵਾਹ ਵਾਹ ਹੀ ਤੇਰੀਆਂ ਕੁਦਰਤਾਂ ਜੀ ਘੜੀ ਪਲ ਮੇਂ ਖੇਲ ਖਿਲਾਇ ਗਿਆ। ਤੀਆਂ ਲਗਕੇ ਲਗ ਅਲਗ ਹੋਈਆਂ ਸਯਾਂ ਵੋਲੀਆਂ ਵੋਲ ਵੋਲਾਇ ਗਿਆ॥ ਰਲ ਮਿਲਕੇ ਸਹੀਆਂ ਨੇ ਛੋਪ ਪਾਇਆ ਗੋਟਾ ਗੋਟਾ ਵਰੋਲਾ ਖਿੰਡਾਇ ਗਿਆ॥ ਸਯਾਂ ਰੋਣ ਵਰੋਲੇ ਨੂੰ ਓਹਿ ਰੱਬਾ ਕਿਥੋਂ ਆਇਕੇ ਵਾਇਦਾ ਪਾਇ ਗਿਆ॥ ਕੋਈ ਉੱਠਕੇ ਪੂਣੀਆਂ ਚੁਣਨ ਲਗੀ ਜਿਕਰ ਵਿੱਚਰੇਂਦੀ ਰੋਣਾ ਆਇ ਗਿਆ॥ ਕੋਈ ਉੱਠਕੇ ਘਰਾਂ ਵਲ ਭੱਜ ਨੱਠੀ ਕਹਿੰਦੀ ਹੋਰ ਲਿਆਵਾਂ ਏਹਿ ਚਾਇ ਗਿਆ॥ ਬੱਝਾ ਸਯਾਂ ਦਾ ਠਾਠ ਸੀ ਖ਼ੂਬ ਓਥੇ ਚੱਕ ਚੱਕਕੇ ਆਪ ਚੁਕਾਇ ਗਿਆ॥ ਸੌਤ ਝੌਂਪਟਾ ਬੰਨਕੇ ਖ਼ੂਬ ਬੈਠਾ ਮੌਜ ਆਈ ਤਾਂ ਕਰ ਸਫਾਇ ਗਿਆ। ਜਾਨੀ ਅਗਲੀਆਂ ਪਿਛਲੀਆਂ ਭੁੱਲ ਗਈਆਂ

ਜਰ੍ਹਾ ਜਗ ਕੋ ਮੁਖ ਦਿਖਾ ਗਿਆ । ਰੋਗ ਚੁਗਨ ਲੱਗਾ ਭੋਤਾ ਦੇਖ ਚੋਗਾ ਜਾਲੀ ਜਾਲ ਵਾਲੀ ਗੱਲ ਪਾਇ ਗਿਆ । ਬਿੱਲਾ ਮਾਰਕੇ ਛਾਲ ਜਾ ਚੜ੍ਹਿਆ ਛਿਕੇ ਫੋੜ ਕਾੜ੍ਹਨੀ ਦੁੱਧ ਵਹਾਇ ਗਿਆ ॥ ਦੇਖੋ ਜਲ ਦਰਿਆਉ ਦਾ ਜੋਸ਼ ਖਾਕੇ ਨ੍ਹੌਣ ਲਗੇ ਨੂੰ ਵਿੱਚ ਰੁੜ੍ਹਾਇ ਗਿਆ ॥ ਘ੍ਹੁਗੂ ਬਾਲ ਤੀਲਾ ਵਿਚ ਮੰਦਰ ਧਰਿਆ ਆਪ ਉੱਡਕੇ ਜਾਨ ਬਚਾਇ ਗਿਆ ॥ ਲਾਟ ਸਾਹਿਬ ਨੇ ਹੁਕਮ ਲਵਾਏ ਤੰਬੂ ਖੁਸ਼ੀ ਆਪਣੀ ਝੱਟ ਪਟਾਇ ਗਿਆ ॥ ਰਾਮ ਦਾਸ ਗੁਰੂ ਰਾਮਦਾਸ ਗੁਰੂ ਰਾਮ ਰਾਮ ਹੀ ਸ਼ਹਿਰ ਰਮਾਇ ਗਿਆ ॥ ਬਜਾਰ ਸਿੰਘ ਫਿਰ ਤਿਨਾਂ ਨੂੰ ਫਿਕਰ ਕੇਹਾ ਜਿੰ-ਨਾ ਆਪਣਾ ਆਪਹੀ ਭਾਇ ਗਿਆ ॥ ੪੨ ॥

ਮੱਘਰ ਤੇਰੇ ਵਿਜੋਗ ਦਾ ਸੱਲ ਸੀਨੇ ਕੀਨੇ ਦੂਰ ਸੁਖ ਦਿਲ ਬਰਾ ਵਾਸਤਾਈ । ਅੱਖੀਆਂ ਰੋਂਦੀਆਂ ਰੋਂਦੀਆਂ ਲਾਲ ਹੋਈਆਂ ਦੇਹ ਦੀਦਾਰ ਹੀ ਦਿਲਬਰਾ ਵਾਸਤਾਈ । ਤੇ ਵਿਛੋੜੇ ਦੀ ਅੱਗ ਨੇ ਠੱਗ ਲਿਆ ਸੀਨਾ ਸਖਤ ਹੀ ਦਿਲਬਰਾ ਵਾਸਤਾਈ । ਧੁੰਦੂਕਾਰ ਹਨੇਰ ਚੁਫੇਰ ਦਿੱਸੇ ਤੇਰੇ ਬਾਝ ਹੀ ਦਿਲਬਰਾ ਵਾਸਤਾ ਈ । ਰੁੜ੍ਹਿਆ ਜਾਂਵਦਾ ਹਾਂ ਇਸ਼ਕ ਵਹਿਨ ਤੇਰੇ ਕਰੀਂ ਪਾ ਓਇ ਦਿਲਬਰਾ ਵਾਸਤਾਈ । ਰਾਮ ਦਾਸ ਗੁਰੂ ਰਾਮ ਦਾਸ ਗੁਰੂ ਤੇਰਾ ਨਾਮ ਹੀ ਦਿਲਬਰਾ ਵਾਸਤਾ ਈ ॥ ਜਿਧਰ ਦੇਖਦਾ ਜਾਂ ਤੈਨੀਂ ਦਿਸਦਾ ਹੈਂ ਮੈ ਹਯਾਤ ਓਏ

ਦਿਲਬਰਾ ਵਾਸਤਾਈ । ਲੁੱਟ ਪੁੱਟ ਕੇ ਅਤੀ ਕੰਗਾਲ
ਕੀਤੋ ਤੇਰੀ ਸੂਰਤ ਦਿਲਬਰਾ ਵਾਸਤਾਈ । ਆਜਜ਼
ਤਰਸਦਾ ਤੇਰੇ ਦੀਦਾਰ ਕਾਰਣ ਤਾਰਣ ਤਰਣ ਤੂੰ ਦਿਲ
ਬਰਾ ਵਾਸਤਾਈ। ਜ਼ਿਕਰ ਤੇਰਾ ਬਜਾਰ ਮਿਰਗਿੰਦ
ਸੀਨੇ ਰਾਤ ਦਿਨੇ ਓਏ ਦਿਲਬਰਾ ਵਾਸਤਾਈ ॥ ੪੩ ॥
ਚੜ੍ਹਦੇ ਪੋਹ ਨਾ ਕੋਹਦੀ ਰਹੀ ਹਾਜਤ ਦਿਨੇ ਰਾਤ
ਰਹਾਂ ਦਿਲਗੀਰ ਬੇਲੀ। ਗਿਓਂ ਛੋਡਕੇ ਜਦੋਂ ਦਾ ਸ਼ਹਿਰ
ਸਾਡਾ ਸਾਡੇ ਵਾਸਤੇ ਕਹਿਰ ਕਸੀਰ ਬੇਲੀ। ਮੇਰੀ ਜਾਨ
ਕੁਰਬਾਨ ਦਿਲ ਜਾਨ ਉੱਤੋਂ ਸੀਨੇ ਲੱਗੇ ਪ੍ਰੇਮ ਦੇ ਤੀਰ
ਬੇਲੀ। ਤੇਰਾ ਅੰਤ ਹਿਸਾਬ ਹੀ ਕੌਣ ਪਾਵੇ ਕੌਣ ਧਰੇ
ਸਾਗਰ ਅੱਗੇ ਧੀਰ ਬੇਲੀ । ਕੋਈ ਲੱਖ ਵਿੱਚੋਂ ਤੈਨੂੰ
ਲੱਖਦਾ ਹੈ ਤੂੰ ਹੈਂ ਅਲਖ ਹੀ ਲੱਖਾਂ ਦਾ ਪੀਰ ਬੇਲੀ ॥
ਤੇਰੇ ਇਸ਼ਕ ਨੇ ਮਾਰ ਲਚਾਰ ਕੀਤਾ ਹੱਡ ਸੂਕ ਹੋਏ ਜਿਉਂ
ਕਰੀਰ ਬੇਲੀ। ਭੁੱਲਾ ਖਾਵਨਾ ਪੀਵਨਾ ਸੋਵਨਾ ਭੀ ਤੇਰੇ
ਹਾਲ ਦੇ ਨਾਲ ਹਕੀਰ ਬੇਲੀ। ਦਮ ਦਮ ਪਿਆਰੇ ਤੇਰਾ
ਦਮ ਭਰਾਂ ਰਰਾਂ ਨਾਮ ਤੇਰਾ ਮੈਂ ਅਧੀਰ ਬੇਲੀ। ਇਕ
ਰਾਤ ਵੱਡੀ ਪਾਲੇ ਜ਼ੋਰ ਪਾਇਆ ਪਏ ਬਰਫ ਜਿਉਂ ਵਿੱਚ
ਕਸ਼ਮੀਰ ਬੇਲੀ। ਬਜਾਰਾ ਸਿੰਘ ਕਹੇ ਛੋਡਾਂ ਨਾ ਇਸ਼ਕ
ਤੇਰਾ ਭਾਵੇਂ ਜਿਸਮ ਹੋਵੇ ਲੀਰ ਲੀਰ ਬੇਲੀ ॥ ੪੪ ॥
ਮਾਘ ਚੜ੍ਹਦੇ ਹੀ ਤੀਸਰੇ ਮਾਸ ਜਾਨੋ ਸਾਰਾ ਜੱਗ ਭਾਸੇ
ਜਾਨੇ ਕੁਲ ਸੰਤੋ ॥ ਰਾਮ ਦਾਸ ਦੇ ਨਾਲ ਮੈਂ ਪਿਆਰ

ਪਾਇਆ ਜੀ ਦੀ ਦੂਸਰਾ ਕੋਈ ਨਾ ਤੁੱਲ ਸੰਤੋ ॥ ਮੈਂ ਤਾਂ ਬਾ-
ਵਰਾ ਮਸਤ ਬਿਹੋਸ਼ ਹੋਇਆ ਗਈ ਹੋਸ਼ ਜਹਾਨ ਦੀ ਭੁੱਲ
ਸੰਤੋ ॥ ਸਚ ਬੋਲਣੇ ਤੇ ਜਦ ਲੱਕ ਬੱਧਾ ਤਦੋਂ ਵੈਰ ਪਿਆ
ਜਗ ਕੁਲ ਸੰਤੋ ॥ ਹਥ ਲਾਲ ਕਰਕੇ ਨਾਲ ਕੰਡਿਆਂ ਦੇ
ਲਿਆ ਤੋੜ ਗੁਲਾਬ ਦਾ ਫੁਲ ਸੰਤੋ ॥ ਸਚੇ ਬਾਦਸ਼ਾਹ
ਨਾਲ ਪਿਆਰ ਪਾਇਆ ਗਏ ਲੋਕ ਝੂਠੇ ਮੈਨੂੰ ਭੁਲ ਸੰਤੋ ॥
ਜਦੋਂ ਇਸ਼ਕ ਦਾ ਨੂਰ ਜ਼ਹੂਰ ਹੋਇਆ ਗਿਆ ਵਹਿਮ ਅੰਧੇ
ਰੜਾ ਰੁਲ ਸੰਤੋ ॥ ਮੂਰਖ ਚਤਰ ਨਾ ਹੋਂਵਦਾ ਨਾਲ ਮਾ-
ਇਆ ਗਧਾ ਪਹਿਨ ਜਿਉਂ ਰੇਸ਼ਮੀ ਜੁਲ ਸੰਤੋ ॥ ਹਾਥੀ ਮ-
ਸਤ ਨਾਂ ਰੱਖਦੇ ਗੰਮ ਦਿਲ ਮੇਂ ਭਾਵੇਂ ਕੋਈ ਹੋਵੇ ਉਤੇ ਝੂਲ
ਸੰਤੋ ॥ ਬਜਾਰ ਹਰੀ ਪਾਇਆ ਪੀਆ ਆਪ ਹਰਕੇ ਜਿਸ
ਦਾ ਕੋਈ ਨਾ ਪਾਂਵਦਾ ਮੁਲ ਸੰਤੋ ॥ ੪੫ ॥

ਫਗਣ ਫਾਗ ਦੇ ਦਿਨ ਜਾਂ ਆਣ ਪੁੰਨੇ ਚਿਤ ਲਗੇ ਨਾਂ ਕਿਸੇ ਦੇ
ਨਾਲ ਪਿਆਰੇ॥ ਬਾਲ ਬੁੱਧ ਲਗੀ ਤੇਰੀ ਲਗਨ ਮੈਨੂੰ ਬਿਰਹੋਂ
ਅੱਗ ਦਿਤੇ ਹੱਡ ਗਾਲ ਪਿਆਰੇ ॥ ਰਹੇ ਚਿੱਤ ਉਦਾਸੀਆਂ
ਵਿੱਚ ਮੇਰਾ ਚੇਹਰਾ ਜ਼ਰਦ ਹੋਇਆ ਚਸ਼ਮਾ ਲਾਲ ਪਿਆਰੇ ॥
ਫਿਰਾਂ ਰੋਂਵਦਾ ਧੋਂਵਦਾ ਰਾਤ ਦਿਨੇ ਤੇਰੀ ਬਿਰਹੁ ਦੇ
ਨਾਲ ਬਿਹਾਲ ਪਿਆਰੇ ॥ ਕੀਨੂੰ ਖੋਲਕੇ ਦਿਲ ਦੀ ਗੱਲ
ਦੱਸਾਂ ਤੇਰੇ ਬਾਝ ਕੇਹੜਾ ਮਹਿਰਮ ਹਾਲ ਪਿਆਰੇ ॥ ਤੇਰਾ
ਜ਼ਿਕਰ ਤੇ ਤੇਰਾ ਖਿਆਲ ਮੈਨੂੰ ਤੂੰਹੀ ਵਸ ਰਿਹੋਂ ਵਾਲ ਵਾਲ
ਪਿਆਰੇ ॥ ਰਖੀਂ ਮੇਹਿਰ ਦੀ ਨਜ਼ਰ ਗਰੀਬ ਵੱਲੇ ਕਦੇ

ਹੋਇਕੇ ਦਿਲੋਂ ਦਿਆਲ ਪਿਆਰੇ ॥ ਸੋਹਣਾ ਸ਼ਹਿਰ ਤੇ ਬੰਗੇ ਅਪਾਰ ਤੇਰੇ ਲੱਗਾਤਾਲ ਉੱਤੇ ਖ਼ੂਬ ਤਾਲ ਪਿਆਰੇ॥ ਇਕ ਰਾਤ ਤੈਨੂੰ ਖੁਆਬ ਵਿੱਚ ਡਿੱਠਾ ਦਿਨੇ ਰੋਇ ਰੋਇ ਹੋਇਆ ਬਿਹਾਲ ਪਿਆਰੇ ॥ ਬਜਾਰਾ ਸਿੰਘ ਹਰ ਦਮ ਤੇਰਾ ਹੋਇ ਰਿਹਾ ਅੱਗੇ ਆਪਣਾਂ ਆਪ ਸੰਭਾਲ ਪਿਆਰੇ॥ ੪੬ ॥

ਚੇਤ ਚਿੱਤ ਮੇਰਾ ਪਿਆਰੇ ਚਿੱਤ ਹੋਇਆ ਰਾਮਦਾਸ ਹੀ ਰਾਮ ਰਮਾਈਯੇ ਜੀ ॥ ਲੋਕ ਕਹਿਨ ਮੈਨੂੰ ਏਹ ਹੋ-ਇਆ ਕਮਲਾ ਕਮਲੇ ਲੋਕ ਕਿੱਦਾ ਅਜਮਾਈਯੇ ਜੀ ॥ ਲੋਕਾਂ ਮੂਰਖਾਂ ਦੀ ਗੱਲ ਐਸੇ ਹੋਵੇ ਵਿਚ ਵੰਝ ਜਿਉਂ ਫੂਕ ਵਜਾਈਯੇ ਜੀ॥ ਬਚੇ ਸੱਪਾਂ ਦੇ ਕਦੇ ਨਾਂ ਮਿਤਰ ਹੋਵਨ ਲਖ ਸਿੱਪੀਏ ਦੁੱਧ ਪਿਆਈਯੇ ਜੀ ॥ ਪੂਛ ਕੁੱਤੇ ਦੀ ਕਦੇ ਨਾਂ ਹੋਵੇ ਸਿਧੀ ਭਾਵੇਂ ਸੌ ਵਰ੍ਹਾ ਵੰਜਲੀ ਪਾਈਯੇ ਜੀ॥ ਬਿੱਲੇ ਖਾਵਨੋ ਚੂਹੇ ਨਾਂ ਕਦੇ ਰਹਿੰਦੇ ਵਿਆਕਰਣ ਤੋਂ ਆਦ ਪੜ੍ਹਾਈਯੇ ਜੀ ॥ ਅੰਬ ਹੋਵੇ ਨਾਂ ਅੱਕਾਂ ਦੇ ਬੂਟੇ ਕਦੇ ਭਾਵੇਂ ਸ਼ਰਬਤਾਂ ਮੁੱਢੋਂ ਸੰਚਾਈਯੇ ਜੀ ॥ ਪਤੇ ਨਿੰਮ ਦੇ ਕਦੇ ਨਾ ਹੋਣ ਮਿੱਠੇ ਭਾਵੇਂ ਮਿਸਰੀਆਂ ਕੂਜੇ ਮਿਲਾਈ ਯੇ ਜੀ ॥ ਗਧੇ ਕੋਤਲਾਂ ਦੀ ਰੀਸ ਨਹੀਂ ਕਰਦੇ ਭਾਵੇਂ ਰੇਸ਼ਮ ਦੇ ਵਿਚ ਵਲਢਾਈਯੇ ਜੀ ॥ ਅਕਲ ਬਾਂਦਰ ਨੂੰ ਦੇਕੇ ਬਜਾਰੇ ਸਿੰਘਾ ਜਾਨ ਆਪਣੀ ਚਿੜੀ ਗੁਵਾਈਯੇ ਜੀ ॥੪੭॥

ਚੜਦੇ ਮਾਂਹਿ ਵੈਸਾਖ ਅਜੈਬ ਸੁੰਦਰ ਸੁੰਦਰ ਆਪ ਮਿਲਿਆ ਨਾਲ ਪਿਆਰਿਆਂ ਦੇ ॥ ਤੇਰਾ ਵੇਖ ਜਮਾਲ ਨਿਹਾਲ ਹੋਇਆ ਕੱਟੇ ਪਾਪ ਤੈਂ ਆ ਔਗਣਿਆਰਿਆਂ ਦੇ ॥ ਚੰਦ ਦੂਜ ਦੇ ਵਾਂਗ ਉਡੀਕ ਦੇ ਨੂੰ ਪਾਨੀ ਪਿਆ ਹੈ ਵਿਚ ਅੰਗਿਆਰਿਆਂ ਦੇ ॥ ਤੇਰਾ ਮੁਖ ਡਿੱਠਾ ਅਸਾਂ ਸੁਖ ਪਾਇਆ ਗਏ ਦੁੱਖ ਸਾਰੇ ਦੁਖਿਆਰਿਆਂ ਦੇ ॥ ਤੇਰੇ ਦਰਸ ਦੀਦਾਰ ਦੇ ਵੇਖਣੇ ਨੂੰ ਛੋਡ ਆਏ ਹਾਂ ਸੁਖ ਚੁਬਾਰਿਆਂਦੇ॥ ਤੇਰੇ ਇਸ਼ਕ ਨੇ ਮਾਰ ਫਨਾਹਿ ਕੀਤਾ ਜਾਨ ਜਾਵੰਦੀਏ ਨਾਲ ਨਾਰਿਆਂ ਦੇ ॥ ਮੇਲਾ ਬਹੁਤ ਚੰਗਾ ਹੈ ਵੈਸ਼ਾਖ ਸੰਦਾ ਜਿਵੇਂ ਚੰਦ੍ਰਮਾਂ ਹੈ ਵਿਚ ਤਾਰਿਆਂ ਦੇ ॥ ਕੀਆ ਬਹੁਤ ਅਸਥੂਲ ਨਾਂ ਜਾਨ ਲੈਣਾ ਦੀਪ ਮਾਲਾ ਦੇ ਰੰਗ ਦਸਤਾ-ਰਿਆਂ ਦੇ ॥ ਸੰਤਕਹੇ ਬਜਾਰ ਮ੍ਰਿਗਿੰਦ ਉਤ੍ਰ ਪਰਸ਼ਨਹੋਏ ਹੈਂ ਨਾਲ ਪਿਆਰਿਆਂ ਦੇ ॥ ੪੮ ॥

ਚੜ੍ਹਦੇ ਜੇਠ ਜੋ ਸੇਠ ਵਪਾਰ ਕਰਦੇ ਵੱਟ ਕਰਣ ਹੀ ਲਖ ਹਜ਼ਾਰ ਪਿਆਰੇ ॥ ਤੇਰੇ ਨਾਮ ਦਾ ਸਦਾ ਵਪਾਰ ਮੈਨੂੰ ਤੈਨੂੰ ਸਦਾ ਮੇਰੀ ਨਿਮਸਕਾਰ ਪਿਆਰੇ ॥ ਕੀਤੀ ਜਾਨਕੇ ਜਾਨ ਕੁਰਬਾਨ ਤੈਥੋਂ ਅਪਣੇ ਨਾਮ ਦਾਦੇਹਿਅਧਾਰ ਪਿਆਰੇ ॥ ਜਿਵੇਂ ਗੰਗ ਤਰੰਗ ਤੇ ਰੰਗ ਮਹਿਦੀ ਨਸ਼ਾ ਭੰਗ ਮਲੰਗ ਮਲਾਰ ਪਿਆਰੇ ॥ ਤੁਹੀਂ ਦਿਲਦੇ ਵਿੱਚ ਸਮਾਇ ਰਿਹੋਂ ਤੇਰੇ ਬਾਝ ਨਾ ਕੋ ਦਿਲਦਾਰ ਪਿਆਰੇ ॥ ਤੂੰਹੀਂ ਅਖੀਆਂ ਦੇ ਵਿੱਚ ਵਸ ਰਿਹੋਂ ਹਰ ਤਰਫ ਹੈ ਤੇਰਾ ਦੀਦਾਰ ਪਿ-

ਆਰੇ ॥ ਬਿਨਾ ਵੇਖਿਆਂ ਤੜਫ ਦੀ ਜਾਨ ਮੇਰੀ ਜਿਵੇਂ ਮਛਲੀ ਬਾਹਿਰ ਕਨਾਰ ਪਿਆਰੇ ॥ ਅੰਗ ਅੰਗ ਦੇ ਵਿੱਚ ਨਿਸੰਗ ਹੈਂ ਤੂੰ ਤੇਰੇ ਰੰਗ ਦੀ ਸਭ ਬਹਾਰ ਪਿਆਰੇ। ਤੂੰਹੀਂ ਜ਼ਾਇਲਾਂ ਹੂਤ ਦੀ ਮੌਜ ਮਾਣੇ ਅਤੇ ਲਵੇਂ ਜਬਰੂਤ ਦੀ ਸਾਰ ਪਿਆਰੇ ॥ ਕਹੇ ਸੰਤ ਬਜਾਰ ਮ੍ਰਿਗਿੰਦ ਜਾਨੀ ਐਵੇਂ ਜੱਗ ਜੰਜਾਲ ਵਿਹਾਰ ਪਿਆਰੇ ॥ ੪੯ ॥

ਚੜੇ ਹਾੜ੍ਹ ਜਾਂ ਤਪਦੀ ਹੰਜ ਪਈਦਾ ਵਿਹੋ ਆਪ ਮੈ ਧੀਰ ਹੀ ਆਨ ਸੰਤੋ ॥ ਹੋਏ ਖਾਕ ਤੋਂ ਅੰਤ ਨੂੰ ਖਾਕ ਹੋਣਾ ਕੇੜ੍ਹੀ ਗੱਲ ਦਾ ਕੀਜੀਏ ਮਾਨ ਸੰਤੋ ॥ ਜਿਨ੍ਹਾਂ ਨੇਕ ਕੰਮਾਂ ਵਲ ਚਿੱਤ ਲਾਇਆ ਮੰਦੇ ਕੰਮ ਨੂੰ ਹੱਥ ਨਾ ਲਾਨ ਸੰਤੋ॥ ਜੇੜ੍ਹਾ ਸਚ ਬੋਲੇ ਓਨੂੰ ਕਹਿਨ ਕਾਫਰ ਸੂਲੀ ਦੇਨ ਤੇ ਖੱਲ ਲਹਾਨ ਸੰਤੋ। ਜੇੜ੍ਹਾ ਮਕਰ ਫਰੇਬਤੇ ਕਰੇ ਠਗੀ ਓਨੂੰ ਪੀਰ ਫਕੀਰ ਬਨਾਨ ਸੰਤੋ॥ ਐਸੇ ਮੂਰਖਾਂ ਲੋਕਾਂ ਦੀ ਮੱਤ ਮਾਰੀ ਕਿਨੂੰ ਗਿਣੀਏ ਗਿਆਨ ਤੇ ਧ੍ਯਾਨ ਸੰਤੋ। ਪੜ੍ਹਦੇ ਬੇਦ ਪੁਰਾਣ ਨਾ ਸਮਝਦੇ ਜੀ ਐਵੇਂ ਬਾਨੀਆਂ ਦੀ ਪਈ ਬਾਨ ਸੰਤੋ। ਆਸ਼ਕ ਜਾਨਕੇ ਚੁੱਪ ਖਮੋਸ਼ ਹੋਏ ਘੁੱਟ ਵੱਟਕੇ ਵਕਤ ਲੰਘਾਨ ਸੰਤੋ। ਜਿਵੇਂ ਕੁਆਰੀਆਂ ਵਿਆਹੀਆਂ ਨਾਲ ਖੇਡਣ ਓਨ੍ਹਾਂ ਖਸਮ ਦੀ ਨਹੀਂ ਪਛਾਨ ਸੰਤੋ॥ ਜਿਨ੍ਹਾਂ ਪਾਇਆ ਹੈ ਪੀਆ ਆਪਣੇ ਨੂੰ ਹਰ ਹਾਲ ਓਹ ਮਸਤ ਗੁਮਾਨ ਸੰਤੋ ॥ ਬਜਾਰਾ ਸਿੰਘ ਕਹੇ ਪੀਆ ਨੂੰ ਸੋਈ ਪਾਵੇ ਜੇੜ੍ਹਾ ਆਪਣਾ ਆਪ

ਗੁਵਾਨ ਸੰਤੋਂ ॥ ੫੦ ॥
ਚੜ੍ਹਦੇ ਸਾਵਨ ਸਾਰ ਨਾਲਈ ਸੱਈਯੋ ਰਹੋ ਦੂਰ ਮਗਰੂਰ ਪਿਆਰੀਓ ਨੀ। ਨੇੜੇ ਦਿਨ ਆਏ ਤੀਆਂ ਲੱਗਣੇ ਦੇ ਰਹੋ ਨਾਲ ਜ਼ਹੂਰ ਪਿਆਰੀਓ ਨੀ। ਮਿਲੋ ਪੀਆ ਨੂੰ ਪ੍ਰੇਮ ਦੇ ਨਾਲ ਸੱਈਓ ਹਸਤੀ ਚੀਟੀ ਭਰਪੂਰ ਪਿਆਰੀਓ ਨੀ। ਤੀਆਂ ਲੱਗੀਆਂ ਰਹੋ ਅਨੰਦ ਮਿਲਕੇ ਚਾਰ ਰੋਜ਼ ਏਹ ਨੂਰ ਪਿਆਰੀਓ ਨੀ।ਅੜੀਓ ਸਈਂ ਸਬੱਬੀਂ ਅਕੱਠ ਹੋਇਆ ਐਵੇਂ ਪਾਣੀ ਦਾ ਬੂਰ ਪਿਆਰੀਓ ਨੀ। ਛੱਡ ਜਾਵਨਾ ਏਨ੍ਹਾਂ ਹਵੇਲੀਆਂ ਨੂੰ ਮਹਿਲ ਮਾੜੀਆਂ ਕੂੜ ਪਿਆਰੀਓ ਨੀ। ਪਏ ਰਹਿਣਗੇ ਲੌਂਗ ਤੇ ਹੱਸ ਝੁਮਕੇ ਕੋਈ ਰੋਜ਼ ਜ਼ਹੂਰ ਪਿਆਰੀਓ ਨੀ। ਜੀਦਾ ਪਿਆ ਵਿਛੋੜਾ ਸ਼ਹੁ ਨਾਲੋਂ ਅੜੀਓ ਦੂਤ ਕਰਣਗੇ ਚੂਰ ਪਿਆਰੀਓ ਨੀ। ਪੀਆ ਨਾਲ ਜੋ ਰਹਿਣ ਨਿਹਾਲ ਹਰ ਦਮ ਰੰਗ ਸਦਾ ਜ਼ਹੂਰ ਪਿਆਰੀਓ ਨੀ। ਬਜਾਰਾ ਸਿੰਘ ਜੋ ਪਤੀ ਦਾ ਲੜ ਛੱਡੂ ਤਨ ਤਪੂ ਤੰਨੂਰ ਪਿਆਰੀਓ ਨੀ ॥ ੫੧ ॥
ਭਾਵੇਂ ਭਰਮ ਘੁੱਮਨ ਘੇਰ ਪਿਆ ਤੇਰਾ ਮੇਰਾ ਦੂਰ ਕਰ ਭਰਮ ਪਿਆਰਿਆ ਓਏ। ਤੈਨੂੰ ਤਰਸ ਨ ਆਂਵਦਾ ਮੂਲ ਰੱਬਾ ਜਿੰਦ ਜਾਨ ਦਿੱਤੀ ਤੈਨੂੰ ਪਿਆਰਿਆ ਓਏ। ਜ਼ਰਾ ਆਣਕੇ ਦੇਹ ਦੀਦਾਰ ਮੈਨੂੰ ਇੱਕੇ ਮਾਰ ਤਲਵਾਰ ਪਿਆਰਿਆ ਓਏ।ਚੰਦ ਦੂਜ ਦੇ ਵਾਂਗ ਉਡੀਕ ਤੇਰੀ ਮੇਰੀ ਸੁਣੀ ਪੁਕਾਰ ਪਿਆਰਿਆ ਓਏ। ਲੱਗੀ ਪਿਆਸ ਬੰਬੀਹੇ ਨੂੰ

ਬੂੰਦ ਵਾਲੀ ਲਵੇ ਆਣਕੇ ਸਾਰ ਪਿਆਰਿਆ ਓਇ। ਤੂੰ ਹੈਂ ਆਤਮਾ ਸਭੀ ਦਾ ਸਭੀ ਤੂੰ ਮੈਂ ਤੇਰਾ ਨਾਮ ਓਅੰ-ਕਾਰ ਪਿਆਰਿਆ ਓਇ। ਆਸ਼ਕ ਹੋਵਨਾ ਰੋਵਨਾ ਰਾਤ ਦਿਨੇ ਏਹ ਇਸ਼ਕ ਬੁਰਿਆਰ ਪਿਆਰਿਆ ਓਇ। ਮੇਰੀ ਜਾਨ ਸ਼ਕੰਜੇ ਦੇ ਵਿੱਚ ਆਈ ਆਸ ਤੇਰੇ ਦਰਬਾਰ ਪਿਆ ਰਿਆ ਓਇ॥ ਮਹਿਰਮ ਬਾਝ ਤੇਰੇ ਹੋਰ ਕੌਣ ਹੋਵੇ ਤੂੰ ਸਰਬੱਗ ਉਤਾਰ ਪਿਆਰਿਆ ਓਇ। ਲੱਗੀ ਭਟਕ ਬਜਾਰ ਮਰਗਿੰਦ ਤਾਈਂ ਵਾਲੀ ਤੇਰੇ ਦੀਦਾਰ ਪਿਆਰਿਆ ਓਇ॥ ਪ੨॥ ਅੱਸੂ ਆਸ ਪੁੰਨੀ ਰੱਬ ਮੇਹਰ ਹੋਇਆ ਭੇਜ ਚਿੱਠੀਆਂ ਕੁਦਰਤੋਂ ਆਨ ਲੋਕੋ। ਪਾਣੀ ਆਣ ਫਿਰਿਆ ਸੁੱਕੇ ਬਾਗ ਅੰਦਰ ਹੋਇਆ ਸਬ ਹਰਿਆ ਪਤ ਪਾਨ ਲੋਕੋ। ਪੁੰਜੀ ਆਸ ਨਿਰਾਸ ਪਿਆਸਿਆਂ ਦੀ ਰੋੜੇ ਬਾਣੀਏ ਜੋ ਖਤ-ਰਾਨ ਲੋਕੋ। ਸਾਰਾ ਸ਼ਹਿਰ ਹੀ ਲਹਿਰ ਮੇਂ ਆਨ ਹੋਇਆ ਲੱਖਾਂ ਮਣਾਂ ਹੀ ਪੱਕੇ ਪਕਵਾਨ ਲੋਕੋ। ਰੰਗਾਂ ਰੰਗਾਂ ਦੇ ਸਾਂਗ ਅਜੈਬ ਬਣਦੇ ਪਰੀਆਂ ਚੜ੍ਹਕੇ ਆਵੇਂ ਬਬਾਣ ਲੋਕੋ॥ ਦਿਨ ਆਇ ਦੁਸਹਰੇ ਦੇ ਮਾਹ ਸੋਹਣੇ ਵੇਖਨ ਆਂਵਦੇ ਜੋ ਗਿਆਨਵਾਨ ਲੋਕੋ। ਮਹਾਜਨ ਖੱਤਰੀ ਕਰਣ ਪਏ ਧਰਮ ਅਰਥੀ ਬੇਸ਼ੁਮਾਰ ਹੀ ਪੁੰਨ ਤੇ ਦਾਨ ਲੋਕੋ। ਲੋਕ ਵਿਸ਼ਨੂੰ ਦਾ ਸ਼ਹਿਰ ਹੀ ਸਬ ਜਾਨੋ ਰੂਪ ਵੱਸਦੇ ਵਿੱਚ ਭਗਵਾਨ ਲੋਕੋ। ਸ਼ਾਮ ਆਮ ਹੀ ਰੰਗ ਤੇ ਰਾਗ ਹੋਵੇਂ ਕਰਣ ਆਣਕੇ ਜੋ ਬੁੱਧਵਾਨ ਲੋਕੋ। ਦਾਸ ਕਹੇ ਬਜਾਤ

ਮੁਰਿੰਦ ਕਾਰਨ ਜੋਈ ਵਰਤਦਾ ਸ਼ਹਿਰ ਮੇਂ ਆਨ ਲੋਕੋ ॥ ੫੩ ॥
ਦੋਹਿਰਾ ॥ ਲੀਲ੍ਹਾ ਹੋਵਤ ਸੁੰਦਰਾਂ ਉਪਮਾ ਕਹੀ ਨਾ ਜਾਇ । ਕੁਛਕ ਜੁਬਾਨੋ ਆਖ ਤੂੰ ਜੋ ਮਨ ਤੇਰੇ ਆਇ ॥ ੫੪ ॥ ਕਬਿੱਤ ॥ ਦੇਵਨ ਕੇ ਕਾਜ ਰਾਮ ਲੰਕ ਰਾਜ ਟੋਲਕੇ ਤੇ ਮਾਰੇ ਮੇਘਨਾਥ ਭਾਰ ਭੂਮ ਕੋ ਉਤਾ-ਰਿਓ । ਐਸੀ ਕੀਨੀ ਦਯਾ ਕੁੰਭਕਾਨ ਪਿਯਾ ਸੋਇਆ ਲੰਕਾ ਪਤੀ ਕੋ ਪ੍ਰੇਰ ਰਾਮ ਰਣ ਬੀਰ ਮਾਰਿਓ । ਰਾਵਣ ਦੀ ਪੱਟੀ ਜੜ ਤੜਫੇ ਹੀ ਧੜ ਤਿਵੇਂ ਜਿਵੇਂ ਮੱਛੀ ਜਲ ਬਾਹਰ ਸਾਰ ਮੈਂ ਉਚਾਰਿਓ । ਬਜਾਰ ਮਰਗਿੰਦ ਕਹੇ ਦੇਵਰਾਜ ਖੁਸ਼ ਹੋਏ ਔਰ ਮੁਨੀ ਤਪੀ ਜੈਜੈਕਾਰ ਹੀ ਉਚਾਰਿਓ ॥ ੫੫ ॥ ਕਬਿੱਤ ॥ ਰਾਵਣ ਕਾ ਨਾਸ ਕੀਆ ਐਸਾ ਰਾਮ ਜਸ ਲੀਆ ਲਗਿਆ ਦੁਸਹਿਰਾ ਗਹਿਰਾ ਹੋਰ ਕਿਤੇ ਨਾਹੀਂ ਜੀ ॥ ਨੰਦਣੋ ਉਰਾਰ ਪਾਰ ਚੀਨ ਮੁਲ । ਤਾਨ ਤਕ ਕਰਕੇ ਧਿਆਨ ਡਿੱਠਾ ਦੱਖਣ ਦੀ ਬਾਹੀ ਜੀ ॥ ਐਸੇ ਨਾਹਿ ਰੰਗ ਰਾਗ ਕੁੱਲ ਤੇ ਵਲੈਤ ਉੱਤੇ ਅੰਮ੍ਰਿਤ ਸਰ ਜੈਸੀ ਨਹੀਂ ਹੋਰ ਕਿਤੇ ਸ਼ਾਹੀ ਜੀ ॥ ਆਵਤ ਨਿਕਟ ਜਿਉਂ ਜਿਉਂ ਤਿਉਂ ਤਿਉਂ ਰਿਦਾ ਖਿੜੇ ਦੇਖ ਕੁਲ ਤੇ ਨਾ ਪੁਰੀ ਐਸੀ ਤਦੇ ਮੈਂ ਸਲਾਹੀ ਜੀ ॥ ੫੬ ॥ ਕਬਿੱਤ ॥ ਨੇੜੇ ਆਏ ਦਿਨ ਦੀਪਮਾਲਾ ਦੇ ਜਾ ਸਾਰ ਸਾਰ ਹੋਇਕੇ ਤਿਆਰ ਲੋਕ ਦੂਰੋਂ ਦੂਰੋਂ ਆਂਵਦੇ ॥ ਕੋਈ ਆਵੇ ਕਰਣ

ਇਸ਼ਨਾਨ ਪੁੰਨ ਦਾਨ ਪਿਆਰੇ ਕੋਈ ਛੋਟਾ ਊਂਠ ਘੋੜਾ ਵੇਚ ਦਮ ਲਿਆਂਵਦੇ॥ ਸਭ ਤੋਂ ਅਗਾੜੀ ਸੰਤ ਜਾਂਵਦੇ ਨੇ ਮਹਾਰਾਜ ਬੈਠ ਤਾਲ ਉੱਤੇ ਰਾਮ ਨਾਮ ਹੀ ਧਿਆਂਵਦੇ। ਬਜਾਰ ਮ੍ਰਿਗਰਾਇ ਗਾਇ ਨਿਤ ਰਾਮ ਰਾਮ ਸੰਤ ਜਾਇ ਹਰਿ ਮੰਦਰ ਦੀਦਾਰ ਖੂਬ ਪਾਂਵਦੇ॥੫੭॥ ਕਬਿੱਤ॥ ਕੱਤੇਂ ਵਦੀ ਚੌਦਸ ਜੋ ਰਾਤ ਦੀਪਮਾਲਾ ਜਾਨੋ ਵਾਰਕੇ ਪੱਤ੍ਰ ਲੋਕ ਪੁੱਛ ਪੁੱਛ ਆਂਵਦੇ। ਦੇਖੋ ਅੰਗ੍ਰੇਜ਼ ਸਾਹਿਬ ਐਸੀ ਰੇਲ ਰਚਕੇ ਤੇ ਜੁਆਨ ਬੁੱਢਾ ਬਾਲ ਸਭੀ ਉੱਤੇ ਲਦ ਲਿਆਂਵਦੇ। ਨੰਦਨ ਤੇ ਚੀਨ ਬਰਮਾ ਦਿੱਲੀ ਮੁਲਤਾਨ ਤਕ ਚੜੇ ਦਮ ਦੇਕੇ ਪੁਰੀ ਖਰੀ ਮੇਂ ਪੁਚਾਂਵਦੇ॥ ਬਜਾਰ ਮ੍ਰਿਗ ਰਾਇ ਧੰਨ ਰਾਜ ਅੰਗ੍ਰੇਜ਼ ਜਾਨੋ ਰੇਲ ਉੱਤੇ ਚਾੜ੍ਹ ਛਬ ਮੇਲਾ ਹੀ ਦਿਖਾਂਵਦੇ॥੫੮॥ ਕਬਿੱਤ ॥ ਐਸੀ ਰੇਲ ਦੀ ਹੈ ਤੋਰ ਆਵੇ ਬੰਨ ਕਰ ਛੋਰ ਜਾਵੇ ਇਕ ਅੱਖ ਛੋਰ ਸ਼ਹਿਰ ਲਿਆਇ ਸਿੱਟੇ ਛੱਟਦੀ॥ ਤੜਕ ਤੜਕ ਐਸੀ ਰੇਲ ਦੀ ਮੜਕ ਸਿੱਧੀ ਜਾਂਵਦੀ ਸੜਕ ਪੰਧ ਤਾਈਂ ਪਿੱਛੇ ਕੱਟਦੀ। ਇਕ ਕਲਾ ਦੀ ਮਰੋੜ ਉੱਤੇ ਆਦਮੀ ਕਰੋੜ ਮਾਰ ਨਾਸਦੀ ਖਰੋੜ ਆਵੇ ਛੱਟ ਮਟ ਮਟ ਦੀ॥ ਬਜਾਰ ਹਰੀ ਅਨਣ ਤੇ ਗਣਨ ਗਣਨ ਚਲੇ ਛਣਨ ਛਣਨ ਪਿਆਰੀ ਵਾਟ ਸਭ ਚੱਟਦੀ॥ ੫੯॥ ਕਬਿੱਤ ॥ ਚਲਕ ਚਲਕ ਤੋਂ ਝੜਾਊ ਉੱਤੇ ਬੈਠਜਾਂਦੇ ਪਲਕ ਪਲਕ ਹੀ ਤੇ ਸ਼ਹਿਰ ਮੇਂ ਪੁਚਾਂਵਦੀ॥ ਤੜਕ ਤੜਕ

ਤੇ ਤੜਾਕੇ ਗੱਡੀ ਖਾਂਵਦੀ ਹੈ ਲਟਕ ਲਟਕ ਮਟ ਮਟ ਮਟ ਆਂਵਦੀ। ਇੰਦਣ ਦੇ ਜ਼ੋਰ ਭਕ ਭਕ ਆਵੇ ਜੋਸ਼ ਖਾਕੇ ਮਾਰਕੇ ਤੇ ਚੀਕ ਸੁਤਾ ਤਹਾਂ ਜਾ ਪੁਚਾਂਵਦੀ। ਕੂੰਜ ਵਾਂਗੂੰ ਸਿਰ ਕੱਢ ਉੱਢਦੀ ਬਜਾਰੇ ਸਿੰਘਾ ਅੰਮਿਰਤਸਰ ਅੱਖ ਫੋਰ ਮੇਂ ਲਜਾਂਵਦੀ ॥ ੬੦ ॥

॥ ਕਬਿੱਤ ॥ ਦੇਖਲੈ ਵਿਚਾਰ ਗਈ ਉਮਰ ਵਤੀਤ ਪਿ-ਆਰੇ ਜਾਵੇ ਆਯੂ ਝੱਟ ਪੱਟ ਰੇਲ ਜਿਵੇਂ ਦੌਰਕੇ। ਪਾਪ ਪੁੰਨ ਦੁਹਾਂਦੀ ਬਨਾਈ ਲੀਹੀ ਅੱਵਲਾਂ ਤੋਂ ਔਰ ਪੱਲ ਬਣੇ ਤੇ ਸ਼ਪਾਹੀ ਬੁਰੀ ਤੌਰਕੇ। ਸੜਕ ਬਨਾਈ ਸਿੱਧੀ ਬੇਦਤੇ ਪੁਰਾਨ ਖੂਬ ਗਿਆਨ ਰੂਪੀ ਬੰਬਾ ਤੇ ਲਜਾਵੇ ਪਾਇ ਛੌ-ਰਕੇ ॥ ਬਜਾਰੇ ਸਿੰਘ ਸੂਖਮ ਜੋ ਤਾਰਹੀ ਵਗਾਈ ਬਾਲੇ ਗੱਡ ਹੱਥ ਪੈਰ ਜੋ ਸਰੀਰ ਹੀ ਫਲੌਰਕੇ ॥ ੬੧ ॥ ਕਬਿੱਤ॥

ਬੁੱਤ ਰੂਪੀ ਤਨ ਮਨ ਟੇਸ਼ਣ ਵਿਚਾਰ ਲਈਯੇ ਇੰਦਣ ਜੋ ਰੂਹ ਸਭੀ ਨਿਸਚੇ ਨਿਹਾਰੀ ਹੈ ॥ ਆਸਾ ਭਈ ਗੱਡੀ ਜੋ ਕਰਾਵੇ ਸੈਲ ਗਲੀ ਗਲੀ ਤਿੰਨ ਪਰਕਾਰ ਦੀ ਟਿ-ਕਟ ਰਿਦੇ ਧਾਰੀ ਹੈ ॥ ਆਤਮਾ ਜੋ ਬਾਬੂ ਤਿੰਨ ਤਰਾਂ ਦੀ ਟਿਕਟ ਦੇਵੇ ਕਿਸੇ ਦੇਵ ਲੋਕ ਕਿਸੇ ਨਰਕ ਵਿਚਾਰੀ ਹੈ ॥ ਕਿਤੇ ਸੋਇ ਪਦਵੀ ਕੋ ਗਏ ਹੀ ਬਜਾਰੇ ਸਿੰਘ ਐਸੀ ਰੇਲ ਚੜ ਹੋਣਾ ਸਾਗਰ ਤੋਂ ਪਾਰੀ ਹੈ ॥ ੬੨ ॥ ਕਬਿੱਤ ॥

ਸਾਹਿਬ ਵਿੱਚ ਸਾਹਿਬ ਦੀ ਜੋ ਸੱਤਾ ਰਮੀ ਸਭ ਮਾਹਿ ਜਿਸ ਆਸਰੇ ਤੇ ਦੇਹਿ ਰੇਲ ਤੁਰ ਜਾਂਵਦੀ ॥ ਮੀਲ ਮੀਲ ਸਭ

ਸੇ ਮਲੌਨੀ ਰੱਖ ਜਿੰਦ ਮੇਰੀ ਆਪਣਾ ਸਰੂਪ ਰੇਲ ਸ਼ਾਂਤ ਕੀ ਲਿਆਂਵਦੀ ॥ ਮਾਰਦੀ ਹੈ ਚੀਕ ਮੌਤ ਰੇਲ ਤੇਰੇ ਤਾਂਈ ਪਿਆਰੇ ਜਿੰਨੀ ਭੱਜੇ ਤਿੰਨੀ ਆਯੂ ਘਟਦੀ ਹੈ ਜਾਂਵਦੀ ॥ ਦਸਵੇਂ ਦੁਆਰ ਰੇਲ ਚਾੜ੍ਹੀਏ ਬਜਾਰੇ ਸਿੰਘ ਪੱਲ ਝੱਟ ਅੰਮਰਤਸਰ ਮੇਂ ਪੁਚਾਂਵਦੀ ॥੬੩ ॥ ਕਬਿੱਤ ॥ ਆਂਵਦੇ ਅਪਾਰ ਬੇਸ਼ੁਮਾਰ ਲੋਕ ਦੀਪਮਾਲਾ ਲਖੀ ਤੇ ਕਰੋੜੀ ਜੋ ਬੇਗਿਨਤ ਅਜਾਰੀ ਹੈ ॥ ਐਸਾ ਭਰ ਪੂਰ ਜੋ ਜਰੂਰ ਮੇਲਾ ਪੂਰ ਰਿਹਾ ਉਪਮਾਂ ਨਾਂ ਹੋਵੇ ਆਵੇ ਬਹੁਤ ਨਰ ਨਾਰੀ ਹੈ ॥ ਚੌਂਦੇ ਵਾਲੇ ਦਿਨ ਦੀਵੇ ਕਰਕੇ ਤਿਆਰ ਰੱਖੇ ਹੋਇਆ ਮਧ ਦਿਨ ਲੋਕਾਂ ਦਿਲ ਮੇਂ ਵਿਚਾਰੀ ਹੈ॥ ਬਜਾਰ ਮਿਰਗ ਰਾਇ ਬੁੰਗਿਆਂ ਤੇ ਚੜ੍ਹੇ ਲੋਕ ਜਾਇ ਕੋਈ ਬੈਠੇ ਤਾਲ ਤਟ ਵਾਸਤੇ ਦੀਦਾਰੀ ਹੈ॥ ੬੪॥ ਕੋਈ ਜਗਾ ਰੋਕਕੇ ਦੁਪਹਿਰ ਤੋਂਹੀ ਬੈਠ ਜਾਂਦੇ ਕੋਈ ਕਹਿੰਦਾ ਹੁਣੇ ਬੈਠਕਰ ਕਾਨੂੰ ਮਰੀਏ ॥ ਕੋਈਕੁ ਸ਼ੁਕੀਨ ਤੇ ਅਮੀਨ ਜੇਹੇ ਫਿਰ ਰਹੇ ਅਜੇ ਬਹੁਤੁ ਡੇਰੀ ਤੇ ਤਲਾਉ ਜਰਾ ਤਰੀਏ ॥ ਕੋਈ ਜਾਕੇ ਬੁੰਗਿਆਂ ਤੇ ਬੈਠਾਹੀ ਅਨੰਦ ਹੋਕੇ ਕੋਈ ਰਲ ਮਿਲ ਕਹਿੰਦਾ ਕਿਕੂੰ ਆਪਾਂ ਕਰੀਏ ॥ ਬਜਾਰ ਮ੍ਰਿਗ ਰਾਇ ਬੋਲੀ ਸਭ ਦੀ ਪਛਾਣ ਰਿਹਾ ਹੁਣ ਨਹੀ ਹਿੱਲੇ ਰਾਮਦਾਸ ਪਗ ਪਰੀਏ ॥ ੬੫ ॥ ਕਬਿੱਤ ॥ ਹੋਇਆ ਸ਼ਾਮ ਵੇਲਾ ਮੇਲਾ ਭਰਿਆ ਨਿਹੈਤ ਜਾਨੀ ਬੈਠੇ ਖੜੇ ਜੋਈ ਕੋਈ ਹਿੱਲਣਾ ਨਾ ਪਾਂਵਦੇ॥ ਕੋਈ ਬੈਠੇ ਬੁੰਗਿਆਂ ਤੇ ਕੋਈ ਪਰਕੰਮਿਆ ਮੇਂ

ਆਪਸ ਮੇ ਨੈਨਾ ਨਾਲ ਨੈਣ ਹੀ ਮਿਲਾਂਵਦੇ ॥ ਵਾਸਤੇ ਦੀਦਾਰ ਕੇਈ ਚਲੇ ਗਏ ਸ਼ਹਿਰ ਬੀਚ ਅੜੇ ਸਾਰੇ ਤਾਕ ਤਾਂ ਓਹੁ ਮਨ ਪਛਤਾਂਵਦੇ ॥ ਬਜਾਰ ਮ੍ਰਿਗਰਾਇ ਖੂਬ ਬੱਝਾ ਹੀ ਜ਼ਹੂਰ ਪਿਆਰੇ ਜੈਸੇ ਇੰਦਪੁਰੀ ਸੁਰਨਰ ਛਬ ਛਾਂਵਦੇ ॥ ੬੬ ॥ ਕਬਿੱਤ ॥ ਦੇਖੀਏ ਵਿਚਾਰ ਪੁਰੀ ਜਾਸਤੀ ਬੈਕੁੰਠ ਨਾਲੋਂ ਸੁਰਗ ਬਹਿਸ਼ਤ ਠੀਕ ਨਹੀਂ ਏਦੀ ਤੁੱਲ ਜੀ ॥ ਤਾ-ਰਿਆਂ ਦੇ ਵਿੱਚ ਜਿਵੇਂ ਚੰਦਰਮਾਂ ਪ੍ਰਕਾਸ ਵਾਨ ਐਸੀ ਗੁਰਾਂ ਜਗਾ ਰਚੀ ਹੋਰ ਨਹੀਂ ਕੁਲ ਜੀ ॥ ਐਰੋ ਐਰ ਰਲੀ ਪੱਲੀ ਫੜ ਤੇਲ ਦੀਵੇ ਜਗੇ ਕਰੀ ਰੁਸ਼ਨਾਈ ਮੋਤੀ ਬਾਗ ਦੇ ਜਿਉਂ ਫੁਲਜੀ ॥ ਦੀਵੇ ਸੁਇਨਾ ਜਲ ਪ੍ਰਿਤ ਬਿੰਬ ਇਕ ਸਾਰ ਹੋਇਆ ਦੇਖ ਛਬ ਲੋਕ ਘਰਬਾਰ ਗਏ ਭੁੱਲ ਜੀ॥ ੬੭ ॥ ਕੋਟੜਾ ॥ ਸੂਰਤਾਂ ਅਪਾਰ ਬੇ ਸ਼ੁਮਾਰ ਆਨੀਏ ॥ ਬੈਠੀਆਂ ਤਲਾਉਦੇ ਚੁਫੇਰੇ ਜਾਨੀਏ ॥ ਸੁੰਦਰ ਜਨਾਨੀ ਗੱਲ ਹਾਰ ਗਾਨੀਆਂ ॥ ਨੇਤਰਾਂ ਦੀ ਧਾਰ ਤਲ-ਵਾਰ ਸਾਨੀਆਂ॥ ਮਣੀਆਂ ਤੇ ਮੋਤੀ ਹੀਰੇ ਲਾਲ ਲੜੀਆਂ। ਪੁਰ ਪੁਰ ਬੈਠਕਾਂ ਦੇ ਉੱਤੇ ਜੜੀਆਂ। ਸੋਲਾਂ ਸੋਲਾਂ ਲਾਇਕੇ ਸ਼ਿੰਗਾਰ ਸਾਰੀਆਂ ॥ ਬਾਬਤ ਦੀਦਾਰ ਬੈਠ ਰਹੀਆਂ ਨਾ-ਰੀਆਂ। ਕੂੰਜ ਵਾਂਗੂ ਧੌਣ ਭਵਾਂ ਜਿਉਂ ਕਮਾਨੀਆਂ। ਲਾਲ ਲਾਲ ਹੋਠ ਕੋਇਲ ਵਾਂਗੂੰ ਬਾਣੀਆਂ। ਬੇਨੀਆਂ ਨੂੰ ਦੇਖ ਸੇਸ਼ ਸ਼ਰਮਾਂਵਦਾ ॥ ਆਈਆਂ ਨਾਗ ਕਵੀ ਕਥਕੇ ਸੁਣਾਂ-ਵਦਾ ॥ ਘੋਪਿਆਂ ਦੇ ਗੁੱਟ ਵਾਂਗੂੰ ਕੁਚ ਸੋਭਦੇ ॥ ਦੇਖਕੇ

ਸਰੂਪ ਚਿੱਤ ਸਭ ਲੋਭਦੇ॥ ਇੰਦਰ ਅਖਾੜੇ ਦੀਆਂ ਆ-
ਹਿ ਪਛਰਾਂ। ਉਡ ਬੇਮਲੂਮ ਆਈਆਂ ਵਾਂਗ ਮੱਛਰਾਂ।
ਨਿੰਮਕੀ ਛਮਕ ਵਾਂਗੂੰ ਲੱਕ ਸਰੀਆਂ॥ ਦੇਸ ਗੰਧਰਬ
ਦੀਆਂ ਜਾਨੀ ਪਰੀਆਂ॥ਕੇਲੇ ਦੇ ਸਮਾਨ ਜੰਘਾਂ ਰੂਪ ਸਾ-
ਰਦਾ। ਆਸ਼ਕਾਂ ਸ਼ੁਕੀਨਾਂ ਭੌਰਿਆਂ ਨੂੰ ਮਾਰਦਾ॥ ਐਸੀਆਂ
ਜਨਾਨੀਆਂ ਹਮੇਸ਼ ਰਹਿਣ ਜੀ॥ ਅੰਮ੍ਰਿਤਸਰ ਰਾਮ ਨਾਮ
ਕਹਿਣ ਜੀ। ਧੰਨ ਰਾਮਦਾਸ ਧੰਨ ਨਾਮ ਤੇਰਾ ਜੀ। ਸਭਸ
ਤੋਂ ਨਾਮ ਤੇਰਾ ਹੈ ਉਚੇਰਾ ਜੀ। ਐਸੀ ਐਸੀ ਸੂਰਤਾਂ ਜੋ
ਤੇਰੇ ਸ਼ਹਿਰ ਜੀ। ਰਾਤ ਦਿਨੇ ਭਜਨ ਦੀ ਲੱਗੀ ਲਹਿਰ
ਜੀ। ਵੱਜੇ ਚਮਕਾਰਾ ਭਾਰਾਵੇਲੇ ਸ਼ਾਮ ਜੀ। ਅੰਮਰਤਸਰ
ਪੂਰਾ ਗੁਰੂ ਧਾਮ ਜੀ। ਅੰਮਰਤਸਰ ਅੰਮਰਤ ਵਰਦਾ।
ਦੇਖਹੋਵੇ ਖੁਸ਼ ਰਿਦਾ ਨਾਰ ਨਰਦਾ॥ਧੰਨ ਧੰਨ ਕਹਿਣ ਸਭ
ਬੈਠ ਕਰਕੇ॥ ਜਿੰਨੀ ਕੁਲ ਦੁਨੀ ਗਾਵੇਂ ਗੀਤ ਹਰਿਕੇ।
ਬੈਠੀ ਪਰਕੰਮਿਆਂ ਦੇ ਵਿੱਚ ਦੁਨੀਆਂ॥ ਬਡੇ ਬਡੇ ਬੁੱਧੀਵਾਨ
ਆਏ ਗੁਨੀਆਂ॥ ਐਸੇ ਐਸੇ ਪੰਡਿਤ ਜੋ ਆਏ ਸਾਰਜੀ॥
ਗੁਣ ਬਿਆਸ ਵਾਂਗੂੰ ਰਤੀ ਨਾਂ ਹੰਕਾਰ ਜੀ॥ ਉਕਤਾਂ ਜੁਗਤਾਂ
ਕਰ ਗਿਆਨ ਕਰਦੇ॥ ਕਰ ਦ੍ਰਿਸ਼ਟਾਂਤ ਦਾ ਦ੍ਰਿਸ਼ਟਾਂਤ ਧਰਦੇ।
ਕਰਨ ਗਿਆਨ ਗਿਆਨੀ ਭਲੀ ਕਾਰਦੇ॥ ਸੁਣਨ ਜੁਗਿ
ਆਸੂ ਜੋਗੀ ਜਨ ਧਾਰਦੇ॥ ਮਸਾਂ ਮਸਾਂ ਆਥਣ ਦਾ ਆ-
ਇਆ ਵੇਲਾ ਜੀ। ਦੁਨੀਆਂ ਬਿਅੰਤ ਭਰਿਆ ਖੂਬ ਮੇਲਾ
ਜੀ॥ ਭਰ ਭਰ ਕੁੱਪੇ ਤੇਲਦੇ ਲਿਆਂਵਦੇ। ਪੌੜੀਆਂ ਦੇ

ਉੱਤੇ ਆਣਕੇ ਟਿਕਾਂਵਦੇ॥ ਥਾਂ ਥਾਂ ਲੱਗੇ ਦੀਵਿਆਂ ਦੇ ਢੇਰ ਲਾਵਣੇ। ਧੰਨ ਰਾਮਦਾਸ ਧੰਨ ਲੱਗੇ ਗਾਵਣੇ॥ ਉਮਦੇ ਫਲੂਸ ਦੀਆਂ ਪਾਲਾਂ ਲਾਈਆਂ॥ ਰੱਸੀਆਂ ਦੇ ਵਿੱਚ ਬੰਨ੍ਹਕੇ ਵਗਾਈਆਂ॥ ਚੰਦ ਮੁਖੀ ਬੁੰਗਿਆਂ ਤੇ ਗੌਣ ਗਾਂਉਦੀਆਂ। ਕੋਇਲਾਂ ਵਾਂਗੂੰ ਬੋਲ ਬੋਲਕੇ ਸੁਣਾਉਂਦੀਆਂ। ਸੁੰਦਰ ਅਪਾਰ ਬੇਸ਼ੁਮਾਰ ਨਾਰੀਆਂ। ਉਮਦੀ ਪੁਸ਼ਾਕਾਂ ਪਾਕੇ ਬੈਠੀ ਸਾਰੀਆਂ॥ ਵਜੇ ਝਮਕਾਰਾ ਗਹਿਣਿਆਂ ਦਾ ਗਲੇ ਜੀ॥ ਗਉਣ ਗਾਵੇਂ ਦੋਹਿੜਿਆਂ ਮੇਂ ਭਲੇ ਭਲੇ ਜੀ। ਜੋ ਜੋ ਗਹਿਣਿਆਂ ਦੇ ਨਾਮ ਵਿਸਤਾਰਦਾ। ਜਿੰਨੇ ਆਵੇਂ ਯਾਦ ਕਥਕੇ ਉਚਾਰਦਾ। ਚੌਂਕ ਚੰਦਵਾਲੀਆਂ ਬਘਿਆੜੀ ਬਿੰਦੀਆਂ ਚੁੱਲ ਮਾਹੇ ਲੂਲਾਂ ਝਮਕਾਰਾ ਦਿੰਦੀਆਂ। ਕੰਨਾਂ ਦਾ ਸ਼ਿੰਗਾਰ ਜੋ ਜਨਾਨੀ ਪਾਂਵਦੀ। ਮਟਕ ਲਟਕ ਬਾਣੇ ਤਾਣੇ ਲਾਂਵ ਦੀ। ਡੰਡੀਆਂ ਤੇ ਵਾਲੇ ਘੁੰਗਰੂਆਂ ਸਹਿਤ ਜੀ। ਝੁੰਮਕੇ ਤੇ ਢੇਡੂ ਫੁਲ ਕੰਨੀ ਰਹਿਤ ਜੀ। ਬੂਜਲੀਆਂ ਹੋਰ ਜੋ ਸਬਜ਼ੇ ਸਾਰਦਾ। ਮਾਮੇ ਮੁਰਕੀ ਦੀ ਛੱਬ ਖੂਬ ਵਾਰਦਾ। ਕੋਕਰੂ ਹਮੇਸ਼ ਕੰਨੀਂ ਰਖੇ ਸੁੰਦਰੀ। ਹੋਰ ਪੱਤਾ ਵਾਲੀਂ ਕੰਨੀਂ ਪਾਵੇਂ ਮੁੰਦਰੀ। ਨੱਕ ਵਿੱਚ ਨੱਥ ਮਛਲੀ ਅਪਾਰ ਜੀ। ਲੌਂਗ ਵਿੱਚ ਤੀਲੀ ਅਧਰੱਤੀ ਭਾਰ ਜੀ। ਸਸ ਤੇ ਹਮੇਲ ਕੰਡੀ ਗਲ ਪਾਈਆਂ। ਗਾਨੀਆਂ ਤਵੀਤ ਗਲ ਮੇਂ ਸੁਹਾਈਆਂ। ਠੁਮਰੇ ਤੇ ਮੋਤੀ ਦੀਆਂ ਸੋਹੇਂ ਲੜੀਆਂ। ਹੌਲਦਿਲੀ ਚੌਂਕੀਆਂ ਨਿਹੈਤ ਵੜੀਆਂ। ਘੁਗੀਆਂ

ਹਮੇਲ ਮੇਂ ਸੁਹਾਵੇ ਸਾਰੀਆਂ। ਬੰਨ੍ਹਵੀਂ ਜੰਜੀਰੀ ਦੀਆਂ ਖੂਬ ਧਾਰੀਆਂ। ਬਾਜੀ ਬੰਦ ਬਾਜੀਆਂ ਬਜਾਜ ਵਾਲੀਆਂ। ਚੂੜਾ ਛਣਕੰਙਣ ਤੇ ਬੰਦ ਜਾਲੀਆਂ। ਕੰਙਣ ਤੇ ਗੋਖਰੂ ਸੁਹਾਵੇ ਆਰਸੀ। ਛੱਲੇ ਛਾਪਾਂ ਘੁੰਗਰੂ ਅਨੇਕ ਹਾਰ ਸੀ। ਗਿਟਕਿੜੇ ਗੁਟਾਂ ਵਿੱਚ ਖੂਬ ਸੋਭਦੇ। ਦੇਖ ਜੋਗੀ ਜਨ ਚਿੱਤ ਸਬ ਲੋਭਦੇ। ਅਤਰਦਾਨ ਪਾਸ ਸੋਹੇਂ ਪਠ ਮੁੰਦਰੀ। ਅੰਮ੍ਰਿਤਸਰ ਪਹਿਨੇ ਸਭ ਸੁੰਦਰੀ। ਕੀਰਕੀਆਂ ਉਂਗ-ਲਾਂ ਮੇਂ ਪਾਏ ਬੰਦ ਜੀ। ਪਾਇਕੇ ਹਮੇਸ਼ ਰਹੇਂ ਖੂਬ ਅਨੰਦ ਜੀ। ਗਿੱਟੇ ਦਾ ਸਿੰਗਾਰ ਬਾਂਕਾਂ ਸੋਭੇਂ ਕੜੀਆਂ। ਪੰਜੇਬਾਂ ਵਿੱਚ ਕੁੰਡੇਦਾਰ ਸੋਭੇਂ ਲੜੀਆਂ। ਉਂਗਲਾਂ ਮੇਂ ਗੂਠੜੇ ਅਨੇਕ ਛੱਲੀਆਂ।ਪਾਈਆਂਸਭਟੂੰਬਾਂਨਹੀਂਜਾਵੇਂਝੱਲੀਆਂ। ਐਸੀਆਂ ਜਨਾਨੀਆਂ ਦੇ ਰੂਪ ਸੋਭਦੇ। ਦੇਖਕੇਸਰੂਪ ਚਿੱਤ ਸਭ ਲੋਭਦੇ। ਛੀੜਿਆਂ ਦੀ ਛੱਬ ਵਿਸਤਾਰੀ ਜਾਵੇ ਨਾ। ਪਹਿਨੇ ਬਹੁਤ ਕਵੀ ਕਥਕੇ ਸੁਣਾਵੇ ਨਾ। ਅੰਮ੍ਰਿਤਸਰ ਜੈਸਾ ਰੂਪ ਹੋਰ ਨਾ। ਐਰਾਪਤ ਵਾਂਗੂ ਚਾਲ ਫੀਲ ਤੋਰਨਾ। ਦੇਖ ਪੰਛੀ ਉੱਤੇ ਡਿੱਗ ਡਿੱਗ ਪਾਂਵਦੇ। ਤੋਤੇ ਤੇ ਕਬੂਤ੍ਰ ਗਿਰਦੀਆਂ ਹੀ ਖਾਂਵਦੇ। ਘੁੰਮ ਘੁੰਮ ਡਿੱਗਣ ਅਨੇਕ ਡਾਰਾਂ ਜੀ। ਮੋਹੇ ਰੂਪ ਆਉਂਣ ਬੰਨ੍ਹਕੇ ਕਤਾਰਾਂ ਜੀ। ਵਿੱਚ ਪਰਕੰਮਿਆਂ ਜੇ ਨਿਗਾਹ ਪਾਈਯੇ। ਦੇਖ ਐਸੀ ਛੱਬ ਬਲਿਹਾਰੇ ਜਾਈਯੇ। ਧੰਨ ਰਾਮ ਦਾਸ ਧੰਨ ਤੇਰੀ ਪੁਰੀ ਜੀ। ਜਿਨ ਵੇਖੀ ਖੁਸ਼ੀ ਨਹੀਂ ਸਭ ਝੁਰੀ ਜੀ।

ਬਾਬਤ ਦੀਦਾਰ ਤੇਰੇ ਆਉਂਣ ਧਾਮ ਜੀ। ਆਣਕੇ ਜਪਨਾ ਕਰੇਂ ਰਾਮ ਨਾਮ ਜੀ। ਐਰੋ ਐਰ ਰਲੀ ਦੀਵੀਂ ਤੇਲ ਪਾਂਵਦੇ। ਫੜ ਦੀਵੇ ਆਪੋ ਧਾਪ ਹੀ ਜਗਾਂਵਦੇ। ਲੱਗੀ ਫੁਲਝੜੀ ਮਨ ਚਿਤ ਭਾਂਵਦੀ। ਇੰਦਰ ਦੀ ਪੁਰੀ ਵੇਖ ਸ਼ਰਮਾਂਉਦੀ। ਲੱਗੀ ਗੁਲਜ਼ਾਰ ਬੇਸੁਮਾਰ ਸਾਰ ਜੀ ॥ ਬੈਠੀ ਕੁਲ ਦੁਨੀ ਜਪੇ ਓਅੰਕਾਰ ਜੀ॥ ਧੰਨ ਰਾਮ ਦਾਸ ਧੰਨ ਤੇਰਾ ਸ਼ਹਿਰ ਜੀ। ਲੱਗੀ ਫੁਲਝੜੀ ਦੀਵਿਆਂ ਦੀ ਲਹਿਰ ਜੀ। ਬੈਠੀ ਪਰਕੰਮਿਆਂ ਦੇ ਵਿੱਚ ਦੁਨੀਆਂ। ਆਏ ਗਿਆਨੀ ਧਿਆਨੀ ਜਤੀ ਤਪੀ ਗੁਨੀਆਂ। ਦੇਖ ਬਰਮਾ ਦੀ ਪੁਰੀ ਗਮ ਖਾਵੇ ਜੀ। ਵਿਸ਼ਨੂੰ ਦੀ ਪੁਰੀ ਬਲਿਹਾਰ ਜਾਵੇ ਜੀ। ਦੀਵੇ ਸੁਇਨਾ ਜਲ ਇਕ ਹੋਇਆ ਸਾਰ ਜੀ। ਵੇਖ ਛਬ ਰਾਜੀ ਹੋਂਵਦਾ ਬਿਮਾਰ ਜੀ। ਬਜਾਰਾ ਸਿੰਘ ਕਵੀ ਕੱਥਕੇ ਸੁਣਾਂਵਦਾ। ਅੰਮਰਤਸਰ ਹਾਲ ਜੋ ਬਤਾਂਵਦਾ॥ ੬੮॥ ਕਬਿੱਤ ॥ਲੱਗੀ ਖੂਬ ਝੜੀ ਦੁਨੀਆਂ ਦੇਖਣੇ ਨੂੰ ਖੜੀ ਆਪਸ ਮੈਂ ਬੜੀ ਅੜੀ ਧੰਨ ਧੰਨ ਰਾਮ ਦਾਸ ਜੀ। ਸਭੀ ਖੜੇ ਸੁਤਾ ਧਾਰ ਅਜ ਕਰਾਂਗੇ ਦੀਦਾਰ ਜਿਨਾਂ ਆਇਆ ਹੈ ਸੰਸਾਰ ਤੇ ਬੰਬੀਹੇ ਵਾਲੀ ਪਿਆਸ ਜੀ। ਬਝੀ ਦੇਵਤਿਆਂ ਦੀ ਛਬ ਦੇਖ ਦੰਗ ਹੋਏ ਸਬ ਸਾਢੇ ਅਠ ਵਜੇ ਜਬ ਕੰਮ ਹੋਇਆ ਖੂਬ ਰਾਸ ਜੀ। ਬਜਾਰ ਮਿਰਗ ਰਾਇ ਮਨ ਸਬ ਦੇ ਹੀ ਭਾਇ ਦਿਲ ਫਿਕਰ ਨਾਂ ਕਾਇ ਜਪੇਂ ਨਾਮ ਸਾਸ ਸਾਸ ਜੀ ॥ ੬੯ ॥ ਕਬਿੱਤ ॥ ਫੇਰ ਚੱਲੀ ਅਸਤਬਾਜੀ

ਲੋਕ ਵੇਖ ਹੋਏ ਰਾਜ਼ੀ ਰੰਗ ਖਟੇ ਰਤੇ ਪਿਆਜ਼ੀ ਕੁਛ
ਅੰਤ ਨਹੀਂ ਆਂਵਦਾ। ਚੱਲੇ ਗੋਲਿਆਂ ਦੇ ਕੜਾਕੇ ਭਾਂਤ
ਭਾਂਤ ਦੇ ਫੜਾਕੇ ਖ਼ੂਬ ਖਾਂਵਦੇ ਤੜਾਕੇ ਬੇਸੁਮਾਰ ਮਨ ਭਾਂ-
ਵਦਾ। ਓਦੂੰ ਉੱਤੇ ਚਲੇ ਫਰਰੇ ਗੱਜ ਪਾਂਵਦੇ ਜੋ ਛਰਰੇ
ਕਈ ਲੋਕ ਦਿਲੋਂ ਡਰੇ ਕਵੀ ਸਚ ਹੀ ਸੁਣਾਂਵਦਾ।
ਖ਼ਿੜਕ ਖ਼ਿੜਕ ਹੋਵੇ ਫਿੜਕ ਫਿੜਕ ਫੁਲ ਬਾਗ ਜਿਉਂ
ਖਿੜਕ ਖਿੜ ਵੇਖ ਵੇਖ ਦਿਲ ਲੋਕਾਂ ਜਾਂਵਦਾ ॥ ੭੦ ॥
ਕ਼ਬਿੱਤ ॥ ਥੜਕ ਥੜਕ ਜਾਂਦਾ ਗੋਲਿਆਂ ਦਾ ਖੜਕ
ਦੇਖੋ ਤੜਕ ਤੜਕ ਤਾੜ ਤੜ ਤਾੜ ਵੱਜਦੇ। ਬਾਗ ਗੁਰਾਂ ਦੇ
ਨਜੀਕ ਗੋਲੇ ਚੱਲਦੇ ਨੇ ਠੀਕ ਖ਼ੂਬ ਸੁੰਦਰ ਤਫੀਕ ਪਏ
ਕਾੜ ਕਾੜ ਗੱਜਦੇ। ਦੇਖੋ ਦੱਖਣ ਦੀ ਬਾਹੀ ਖ਼ੂਬ ਝੜੀ ਹੀ
ਲਗਾਈ ਬੇਸ਼ੁਮਾਰ ਲੋਕੀ ਆਈ ਠੀਕ ਵੇਖ ਵੇਖ ਰੱਜਦੇ।
ਬਜਾਰ ਮਿਰਗ ਰਾਇ ਮੇਲਾ ਅਜਬ ਸੁਹਾਇ ਖ਼ੂਬ ਸ਼ਹਿਰ
ਲਗਾਇ ਬਲਹਾਰੇ ਬਲ ਅੱਜਦੇ ॥ ੭੧ ॥ ਕਬਿੱਤ
॥ ਐਸਾ ਹੋਇਆ ਤੋ ਚਲਾਣ ਜਾਨੀ ਚੜ੍ਹੇ ਬਾਰਾਂ ਭਾਨ
ਭੁਲ ਗਿਆ ਖਾਨ ਪਾਨ ਲੋਕ ਰੱਜਗੇ ਦੀਦਾਰ ਸੇ।
ਅਨਾਰ ਫੁਲ ਝਾੜ ਚਕਚੂੰਦਰ ਅਨੇਕ ਰੰਗ ਚਲੀ ਜੋ
ਮਤਾਬੀ ਆਬੀ ਦਰਸਨੀ ਦਰਬਾਰ ਸੇ। ਕਰੜ ਕਰੜ
ਹੋਵੇ ਫਰੜ ਫੜਕ ਕਿੱਡਾ ਖੜੜ ਖੜੜ ਖ਼ੂਬ ਲੱਗੀ ਗੁਲਜਾਰ
ਸੇਂ। ਬਜਾਰ ਹਰੀ ਅਗਰ ਸਗਰ ਗੋਲੇ ਚਲਦੇ ਈ
ਨਾਦਨ ਮਦਰ ਰੰਗ ਹੋਵਤ ਕਰਾਰ ਸੇ ॥ ੭੨ ॥

ਦੋਹਿਰਾ ॥ ਹਟਗੇ ਗੋਲੇ ਚਲਣੋਂ ਅਸਤ ਬਾਜੀ ਧਮ ਕਾਰ। ਬੈਠੀ ਦੁਨੀਆਂ ਉੱਠ ਖੜੀ ਤੁਰ ਫਿਰ ਕਰਣ ਬਹਾਰ ॥ ੭੩ ॥

॥ ਦੋਹਿਰਾ ॥ ਆਪੋ ਆਪਣੀ ਆਸਣੀ ਕੀਤਾ ਜਾ ਇਸ ਰਾਮ ॥ ਧੰਨ ਧੰਨ ਰਾਮ ਦਾਸ ਹੀ ਜਪਦੇ ਬਹਿਕਰ ਨਾਮ ॥ ੭੪ ॥ ਦੋਹਿਰਾ ॥ ਕੋਈ ਵਿੱਚ ਪਰਕੰਮਿਆਂ ਫਿ-ਰਦੇ ਲਟਕਾਂ ਨਾਲ ॥ ਰਸਨਾਂ ਧੰਨ ਧੰਨ ਉਚਰਦੇ ਜੁਵਾਂ ਬਿਰਧ ਅਤੀ ਬਾਲ ॥ ੭੫ ॥ ਕਬਿੱਤ ॥ ਕੋਈ ਜਾਗ ਰਾਤ ਰਿਹਾ ਸੁਤਾ ਕੋਈ ਮੌਜ ਨਾਲ ਪਹਿਰਦੇ ਤੜਕੇ ਹੋਣ ਲਗਾ ਇਸ਼ਨਾਨ ਜੀ ॥ ਭੇਖ ਤੋ ਅਨੇਕ ਖਟ ਦਰਸ਼ਨੀ ਦਾ ਕੱਠ ਹੋਇਆ ਰੂਪ ਇਕੋ ਅਡੋ ਅਡੀ ਜਪੇਂ ਭਗਵਾਨ ਜੀ। ਨਾਮ ਪੈਗੇ ਭੇਡ ਗਊ ਬਕਰੀ ਭੈਂਸ ਕਿੰਨੇ ਸਭਨਾਂ ਨੂੰ ਚੋਵੇ ਦੁੱਧ ਇੱਕ ਨਾਮ ਜਾਨ ਜੀ। ਬਜਾਰ ਹਰੀ ਇਸੀ ਪਰਕਾਰ ਭੇਖ ਭਿੰਨ ਭਿੰਨ ਭੂਖਣ ਅਨੇਕ ਚਾਂਦੀ ਇਕ ਢਾਲ ਆਨ ਜੀ ॥ ੭੬ ॥ ਦੋਹਿਰਾ ॥ ਸੁੱਖ ਸੁੱਖ ਦੇਵਨ ਸਭੀ ਹਰ ਮੰਦਰ ਦਰਬਾਰ ॥ ਵਾਰਾ ਸਾਰ ਨਾਂ ਆਂਵਦਾ ਜਾਂਦੇ ਕਈ ਹਜਾਰ ॥ ੭੭ ॥ ਦੋਹਿਰਾ ॥ ਇਸ਼ਨਾਨ ਕਰੇ ਮਨ ਭਾਂਵਦੇ ਕਸਰ ਨਾਂ ਰੱਖੀ ਆਹਿ ॥ ਚੀਜ ਵਸਤ ਸਭ ਲੈਕੇ ਆਪੋ ਧਾਪ ਪਏ ਰਾਹਿ ॥ ੭੮ ॥ ਕਬਿੱਤ ॥ ਦੇਖੀਏ ਵਿਚਾਰ ਮੇਲਾ ਹੋਇਆ ਖੂਬ ਸਾਰ ਸਭੀ ਦਿਸੇ ਜੋ ਸੰਸਾਰ ਪੱਲ ਛੱਟ ਚਮਤਕਾਰ ਜੀ ॥ ਐਸੀ ਰੁਸ਼ਨਾਈ ਮਨ ਚਿੱਤ

ਸਭੀ ਭਾਈ ਲੱਗੀ ਛਹਿਬਰ ਸਵਾਈ ਬਝੀ ਦੀਵਿਆਂਦੀ ਤਾਰ ਜੀ॥ ਕੋਈ ਰੋਜਦਾ ਹੈ ਮੇਲਾ ਪੈਜੂ ਰਸਤੇ ਅਕੇਲਾ ਨਾਮ ਜਪ ਲੈ ਨਵੇਲਾ ਕਾਹੂੰ ਕਰੇਂ ਤੂੰ ਹੰਕਾਰ ਜੀ ॥ ਬਜਾਰ ਮਿਰਗ ਰਾਇ ਮੇਲਾ ਅੰਮਰਤਸਰ ਜੈਸੇ ਤੈਸੇ ਹੀ ਸੰਸਾਰ ਠੀਕ ਮਨ ਮੇਂ ਵਿਚਾਰ ਜੀ॥ ੭੯॥ ਕਬਿੱਤ॥ ਕਾਹੂੰ ਦੇਖੇ ਮੇਲਾ ਕਿਤੇ ਰੇਲਾਂ ਹੀ ਚਲਾਇ ਰਿਹਾ ਕਿਤੇ ਕਹਿਣ ਹਿੰਦੂ ਕਿਤੇ ਤੁਰਕੁ ਹੀ ਵਿਚਾਰ ਜੀ ॥ ਕਾਹੂ ਜੋਗ ਧਾਰ ਕਾਹੂੰ ਲੋਭ ਮੇਂ ਬਿਮਾਰ ਹੂਆ ਨਰ ਕਿਤੇ ਨਾਰ ਜਾਣੋ ਓਸੇ ਦਾ ਪਸਾਰ ਜੀ ॥ ਕਾਹੂੰ ਮਾਲਾਂ ਫੇਰੇ ਕਾਹੂੰ ਤਸਵੀ ਸਵੇਰੇ ਫੇਰੇ ਕਾਹੂੰ ਬੁੱਧਵਾਨ ਕਿਤੇ ਮੂਰਖ ਗੁਵਾਰ ਜੀ ॥ ਬਜਾਰ ਮਿਰਗ ਰਾਇ ਮੇਲਾ ਅੰਮਰਤਸਰ ਜੈਸੇ ਤੈਸੇ ਹੀ ਸੰਸਾਰ ਠੀਕ ਮਨ ਮੇਂ ਵਿਚਾਰ ਜੀ ॥ ੮੦ ॥ ਕਬਿੱਤ ॥

ਏਕ ਔਰ ਦੂਇ ਰੂਪ ਕਹੇ ਸੋ ਦੁਵੈਤ ਕਹੀਏ ਜਾਨੀ ਜਿਨ ਏਕਤਾ ਸੋ ਰਮਿਆ ਓਅੰਕਾਰ ਜੀ। ਰੰਕ ਭੂਪ ਇਕ ਜਾਂਨਾ ਪੰਡਤ ਦੀਵਾਨਾ ਭਾਵੇਂ ਇੱਕ ਜੋ ਅਦੁਤੀ ਸਭੀ ਬੀਚ ਨਿ-ਰੰਕਾਰ ਜੀ॥ ਮੇਲੇ ਦੇ ਸਮਾਂਗਮ ਵਾਂਗੂ ਇਕ ਦਿਨ ਉਡ ਜਾਨਾਂ ਲਖਕੇ ਅਲੱਖ ਪਿਆਰੇ ਕਰੋ ਨਾਂ ਹੰਕਾਰ ਜੀ ॥ ਬਜਾਰ ਮਿਰਗ ਰਾਇ ਮੇਲਾ ਅੰਮਰਤਸਰ ਜੈਸੇ ਤੈਸੇ ਹੀ ਸੰਸਾਰ ਠੀਕ ਮਨ ਮੇਂ ਵਿਚਾਰ ਜੀ ॥ ੮੧॥ ਕਬਿੱਤ ॥

ਗੁਰਾਂਦੀ ਵਿਚਾਰ ਵਾਲੇ ਪ੍ਰੇਮ ਭਗਤ ਕੀਤੀ ਜਿੰਨਾ ਤਿਨਾਂ ਨੰਜਹਾਨਸਾਰਾਦੇਖੋਪਿਆਗਾਂਵਦਾ॥ਸ੍ਰੀਗੁਰੂਨਾਨਕਗੋਬਿੰਦ

ਸਿੰਘ ਰਾਮ ਕਿਸ਼ਨ ਬ੍ਰਹਮਾ ਬਿਸ਼ਨ ਮਹਾਂਦੇ ਕਬੀਰ ਨੂੰ ਧਿਆਂਵਦਾ ॥ ਨਾਰਦ ਬਿਸਸ੍ਰ ਧ੍ਰੂ ਹਨੂਮਾਨ ਹਰੀਚੰਦ ਵੇਸਵਾ ਤੇ ਭੀਲਣੀ ਦੇ ਬੇਰ ਪ੍ਰਭੂ ਖਾਂਵਦਾ ॥ ਬਜਾਰ ਮਿਰਗ ਰਾਇ ਮੇਲੇ ਅਮ੍ਰਿਤਸਰ ਵਾਂਗੂੰ ਉਡਜਾਣ ਵਾਲਾ ਚਮਤਕਾਰਾ ਦਿਸ ਆਵਿੰਦਾ ॥੯੨॥ ਕਬਿੱਤ ॥ ਐਸੇ ਐਸੇ ਬਲੀ ਔਰ ਔਲੀਏ ਸਮਾਇ ਗਏ ਮੇਲੇ ਵਾਲੇ ਚਮਤ ਵਾਂਗੂੰ ਚਲੇ ਗਏ ਕੇਤ ਹੈਂ ॥ ਰੰਗਕੇ ਤਰੰਗ ਸਾਰੇ ਰੰਗ ਬੀਚ ਲੀਨ ਭਏ ਤੈਸੇ ਅੰਗ ਦੇਹਿ ਔਰ ਕੰਕਰੇ ਜਿਉਂ ਰੇਤ ਹੈ। ਦੂਸਰੋ ਨ ਈਸ ਕੋਊ ਸੀਸ ਤੇਰੇ ਦੀਸ ਕਹੂੰ ਏਕ ਹੀ ਅਨੇਕ ਕਹੂੰ ਦੇਤ ਕਹੂੰ ਲੇਤ ਹੈ। ਬਜਾਰ ਮ੍ਰਿਗ ਰਾਇ ਕਹੋ ਖੇਲ ਕੋ ਖਲਾਰੀ ਖੇਲੇ ਕਹੂੰ ਸਸੀ ਸੂਰ ਐਨ ਆਵੇ ਓਅੰ ਭੇਤ ਹੈ ॥ ੯੩ ॥ ਕਬਿੱਤ ॥ ਈਰਖਾ ਤੇ ਨਿੰਦਿਆ ਦੇ ਬੀਚ ਦਿਨ ਰਾਤ ਰਹੇਂ ਕਹੇਂ ਕਿਸੇ ਵੇਲੇ ਨਹੀ ਇਕ ਓਅੰਕਾਰ ਜੀ ॥ ਐਸੋ ਔਰ ਪਾਪ ਜੋ ਸਰਾਪ ਨਾਹਿ ਜਗ ਮਾਹਿ ਜੈਸੋ ਪਾਪ ਨਿੰਦਿਆ ਕਾ ਬੀਚ ਹੀ ਸੰਸਾਰ ਜੀ ॥ ਫੂਲਨ ਕੀ ਬਾਸ ਹੂੰ ਮੇਂ ਭੌਰੇ ਹੀ ਅਨੰਦ ਲਹੇਂ ਭੂੰਡ ਵਿਸਟਾ ਗੋਲੀਆਂ ਮੇਂ ਰਖਦੇ ਪਿਆਰ ਜੀ ॥ ਬਜਾਰ ਮ੍ਰਿਗ ਰਾਇ ਜੋਈ ਨਿੰਦਿਆ ਕਰੇ ਕਿਸੇ ਭਾਵੇਂ ਲੱਖ ਲੱਖ ਦਿਹੋ ਓਨੂੰ ਠੀਕ ਫਿਟਕਾਰ ਜੀ ॥੯੪॥ ਕੋਤਲਾਂ ਤੇ ਗਧਿਆਂ ਦਾ ਮੇਲ ਨਹੀਂ ਹੁੰਦਾ ਠੀਕ ਤੁੰਮਾਂ ਕਹੇ ਚੰਗਾ ਹਮ ਕੈਸਾ ਭੇਹ ਅਨਾਰ ਜੀ॥ ਲਾਲਨ ਕੋ ਕਹੇ

ਘੋਗਾ ਕੈਸੇ ਏਹਿ ਬਿਧਾਤਾ ਰਚੇ ਤਿਰੀਆ ਹਸਤਨੀ ਕਹੇ ਕੀਹੈ ਪਰੀਨਾਰ ਜੀ ॥ ਸਾਗਰਾਂਦੀ ਨਿੰਦਿਆ ਕਰੇ ਛਪੜੀ ਗੁਵਾਰਨੀ ਜੋ ਚੜ੍ਹ ਊਠ ਜਮ ਕਹੇ ਹਾਥੀ ਕੀ ਅਸਵਾਰ ਜੀ ॥ ਬਜਾਰ ਮ੍ਰਿਗ ਰਾਇ ਜੋਈ ਨਿੰਦਿਆ ਕਰੇ ਕਿਸੇ ਭਾਵੇਂ ਲਖ ਲੱਖ ਵਿਹੋ ਓਨੂੰ ਠੀਕ ਫਿਟਕਾਰ ਜੀ ॥੮੫॥

॥ ਕਬਿੱਤ ॥ ਗੁਰਾਂਕੀ ਹੈ ਧੱਕ ਜਿਨ ਨਿੰਦਿਆ ਤੇ ਲੱਕ ਬੱਧਾ ਜਾਨੀਏ ਕਸਾਈ ਬੀਜ ਨਹੀ ਚਮਿਆਰ ਜੀ॥ ਡੇਮੂਆਂ ਦੀ ਖੱਖਰ ਵਿਚਾਰ ਗੱਲ ਅਹਿਮਕਾਂ ਦੀ ਸੁਇਨੇ ਲੋਹੇ ਮੇਲ ਕਿਕੂੰ ਹੋਤ ਸਿਆਣੇ ਗੁਵਾਰ ਜੀ। ਕਾਗ ਹੰਸ ਮੇਲ ਨਾਹੀ ਸ਼ੇਰ ਜਿਵੇਂ ਲੂੰਬੜਨਾਂ ਆਪ ਗੱਲ ਕਰ ਹਸੇ ਮੂਰਖ ਲਵਾਰ ਜੀ॥ ਬਜਾਰ ਮ੍ਰਿਗ ਰਾਇ ਜੋ ਕੋਈ ਨਿੰ-ਦਿਆ ਕਰੇ ਕਿਸੇ ਭਾਵੇਂ ਲੱਖ ਲੱਖ ਵਿਹੋ ਓਨੂੰ ਠੀਕ ਫਿਟਕਾਰ ਜੀ ॥ ੮੬ ॥

ਕਬਿੱਤ ॥ ਮੇਰੇ ਮਨ ਦੇਖ ਤੇਰੇ ਖਿਆਲ ਜਾਲ ਜਗ ਵਾਲੇ ਛੱਡਦੇ ਮਜ਼ਾਜ ਭੈੜੀ ਸ਼ਾਨ ਤੇ ਗੁਮਾਨ ਦੀ ॥ ਵੈਰ ਨ ਵਿਰੋਧ ਨਾ ਕਰੋਧ ਕਿਸੀ ਸਾਥ ਕੀਜੇ ਲਖ ਪਰੀ ਪੂਰਨ ਓਅੰਕਾਰ ਦੇ ਧਿਆਨ ਦੀ। ਚੰਮ ਦ੍ਰਿਸ਼ ਧਾਰਕੇ ਚਮਾਰਾਂ ਜੈਸਾ ਹੋਇ ਰਿਹਾ ਬ੍ਰਹਮ ਦਿਰਸ਼ ਲਹੀ ਨਹੀਂ ਸਮਤਾ ਸ਼ਮਾਨ ਦੀ ॥ ਬਜਾਰ ਮ੍ਰਿਗ ਰਾਇ ਇੱਕ ਲੱਖ ਪਰੀ ਪੂਰਨ ਹੀ ਚਾਹਿ ਨਹੀਂ ਰਹੇ ਹੋਰ ਜਾਨ ਤੇ ਪਛਾਨ ਦੀ॥ ੮੭ ॥ ਕਬਿੱਤ ॥ ਕਿਸੇ ਮਦ ਵਿੱਦਿਆ ਕਾ ਕੋਈ

ਰਮੇ ਮਾਇਆ ਮਾਹਿ ਕੋਈ ਹਮ ਪੰਡਤ ਬਤਾਵੇਂ ਏਹ ਗਿਆਨ ਜੂ। ਕੋਈ ਕਹੇ ਛੱਤਰੀ ਹਮ ਸੂਰਮੇਂ ਹਾਂ ਮਹਾਂ ਬੀਰ ਕੋਈ ਕਹੇ ਪੰਡਤ ਹਮ ਕਰੇਂ ਗਿਆਨ ਧਿਆਨ ਜੂ॥ ਕੋਈ ਕਹੇ ਪਹਿਲਵਾਨ ਘੋਲ ਦੀ ਤਰੀਵ ਕਰੇ ਕੋਈ ਵਾਕ ਰੋਚਕੁ ਸੁਨਾਵੇ ਹੀ ਬਿਆਨ ਜੂ। ਬਜਾਰ ਮਰਗਿੰਦ ਕਹੇ ਦਹੇ ਏਹ ਅਗਿਆਨ ਮਾਹਿ ਛੱਡ ਹੰਗਤੰਗ ਬੰਦੇ ਲੱਖ ਬ੍ਰਹਮ ਭਾਨ ਜੂ॥੮੮॥ ਕਬਿੱਤ ॥ ਦੇਹ ਆਦ ਰੰਗ ਨਾਹਿ ਨ੍ਹਾਵੇਂ ਗਿਆਨ ਗੰਗ ਮਾਹਿੰ ਅਗਿਆਨ ਦੀ ਭਰਾਤੀ ਲਾਹਿ ਮਿਲ ਬੁਧਵਾਨ ਜੂ॥ ਦੂਈ ਭਰਮ ਕਰੇ ਨਸ਼੍ਹ ਛੱਤਰੀ ਸੋ ਜਾਨ ਪਿਆਰੇ ਸ਼ਰਬ ਤੇ ਉਦਾਸ ਛੱਡ ਬੋਲਣੇਦੀਬਾਨਜੂ। ਕ੍ਰਿਸ਼ਨ ਗੋਬਿੰਦ ਮਾਹਿ ਲਿਵ ਲਾਇ ਤਿਸੀ ਰਾਹ ਬ੍ਰਹਮਣ ਸੋ ਜਾਨ ਜਿਸ ਬ੍ਰਹਮ ਦੀ ਪਛਾਨ ਜੂ। ਬਜਾਰ ਮ੍ਰਿਗ ਰਾਇ ਧਿਆਇ ਇਕ ਪਰੀ ਪੂਰਣ ਹੀ ਬੁੱਕਲ ਜੋ ਤੇਰੀ ਬੀਚ ਓਹ ਕੁਲ ਭਾਨ ਜੂ ॥ ੮੯॥ ਕਬਿੱਤ॥ਬੋਲਿਆਂ ਮਲੂਮਹੂੰਦੇਕੋਇਲਾਂ ਤੇਕਾਂਉ ਉੱਲੂਨ੍ਹਾਤੇ ਬਿਨਾਦੁਖਹੁੰਦੇਨਾਸਰੀਰਦੇ। ਵਿਸ਼ੇਸਾਰੇਇੰਦਰੀਆਂਦੇਤਾਰੇ ਜੈਸੇ ਮਾਤ ਹੂਏ ਗਿਆਨ ਭਾਨ ਉਦੇ ਹੂਆ ਜਿਸਮ ਵਿੱਚ ਲੀਰਦੇ। ਕਾਮ ਕ੍ਰੋਧਲੋਭਚੋਰਨੱਸ ਗਏ ਤਿਸ ਵੇਲੇ ਜਿਸਵੇਲੇ ਜਾਣ ਵੱਜੇ ਗਿਆਨ ਬਲੀ ਬੀਰਦੇ॥ ਬਜਾਰ ਮ੍ਰਿਗ ਰਾਇ ਗਿਆਨ ਹੋਇਆ ਮਿਲੇ ਆਪਸਮੇਂ ਯਾਰ ਮਿਲ ਗਏ ਤਦੋਂ ਵਾਂਗ ਖੰਡ ਖੀਰ ਦੇ ॥ ੯੦ ॥ ਕਬਿੱਤ

ਅੰਮ੍ਰਿਤ ਸਾਗਰ ਬਨਾਇ ਰਚ ਤਿਆਰ ਕੀਆਅੰਮਰ
ਤਸਰ ਵਿੱਚ ਅੰਮਰਤਡਾਰ ਜੀ। ਪੜ੍ਹੇ ਸੁਣੇ ਨਰ ਨਾਰੀ
ਅਮਰਖੁਮਾਰੀਚੜ੍ਹੇਅਮਰਅਮਾਰਤਾਂ ਹੀਮਿਲਣ ਅਗਾਰ
ਜੀ। ਵੈਰਾਗ ਤੇ ਵਵੇਕ ਪਾਇ ਰਚਿਆ ਗ੍ਰੰਥ ਸਾਰਾਹੋਵੇ
ਦੂਖ ਦੂਰ ਸੁਣੇ ਨਿਸ਼ਚੇ ਬਿਮਾਰ ਜੀ। ਬਜਾਰ ਸਿੰਘ ਕਹੇ
ਮੇਰੀ ਬੰਦਨਾਂ ਸਰਬ ਹੀ ਕੋ ਪੜ੍ਹੇ ਸੁਣੇ ਸੋਧ ਜਰਾ ਸੂਖਮ
ਜੀ ਕਾਰ ਜੀ ॥ ੯੧ ॥ ਦੋਹਿਰਾ ॥ ਕਥਾ ਬਨਾਈ
ਸੋਚ ਕੇ ਕਸਰ ਨਾ ਰੱਖੀ ਕਾਇ। ਜਹਾਂ ਤਕ ਹਮਰੀ
ਬੁੱਧ ਚੜ੍ਹੀ ਸੋ ਹਮ ਦਈ ਸੁਨਾਇ ॥ ੯੨ ॥
ਕਬਿੱਤ ॥ ਐਸੇ ਐਸੇ ਗੁਣੀ ਰਹਿੰਦੇ ਵਿੱਚ ਪਿੰਡ
ਔਲਖਾਂ ਦੇ ਐਨਾ ਹੈ ਤਬੱਕਾ ਜਾਣੀ ਉਡ ਜੇ ਅਕਾਸ ਜੀ
॥ ਨੰਦ ਸਿੰਘ ਪੁਤਰ ਹੰਬੀਰ ਸਿੰਘ ਚੌਧਰੀ ਦਾ ਬੜਾ
ਨੇਕਬੁੱਧਵਾਨ ਗੁਣਾਂ ਮੇਂ ਤੋ ਜਾਸ ਜੀ। ਮੇਰੀਨਿਗਾ ਵਿੱਚ
ਐਸੀਭਾਸਦੀਤਹਿਕੀਕਜਾਨੀਇੰਦਰ ਅਖਾੜੇ ਵੇਖ ਆਯਾ
ਜਾਕੇ ਪਾਸ ਜੀ। ਬਜਾਰ ਮ੍ਰਿਗ ਰਾਇ ਪੁਰੀ ਔਲਖ
ਸੁਰਗ ਵਾਂਗ ਨੰਦ ਸਿੰਘ ਰਹੇ ਵਿੱਚ ਸਭ ਦਾ ਹੀ ਦਾਸ
ਜੀ॥ ੯੩ ॥ ਕਬਿੱਤ ॥ ਜੇ ਤਾਂ ਉਨੇ ਮੰਜਾ ਦੇਖ
ਮੂਰਖਾਂ ਦੇ ਦੋ ਘਟ ਆਵੇ ਵੇਖੇਜੇ ਗਿਆਨਵਾਨ ਰਹੇ ਖੁਸ਼
ਹਾਲ ਹੈ। ਨੰਦਨੋ ਉਰਾਰ ਦਿੱਲੀ ਔਰ ਮੁਲਤਾਨ ਤਕ
ਐਸੀ ਕਾਜ ਨਵੀਂ ਨਾਹੀਂ ਮੰਜੇ ਵਾਲੀ ਢਾਲ ਹੈ। ਐਸਾ
ਮੰਜਾ ਵਿੱਚੇ ਕੱਡੇ ਸਤ ਰੰਜਾਂ ਔਰ ਚੌਪਟ ਅਪਾਰ

ਖੱਟੀ ਰਤੀ ਪਿੜੀ ਨਾਲ ਹੈ। ਬਜਾਰ ਮ੍ਰਿਗ ਰਾਇ ਕਹੇ ਦਰਸ਼ਨ ਦੀ ਲੈਕ ਜੁਆਨ ਬੜਾ ਭਲਵਾਨ ਠੀਕ ਡਾਲ ਦਾ ਹੀ ਡਾਲ ਹੈ॥ ੯੪॥ ਕਬਿੱਤ ॥ ਫੇਰਤਾ ਢੰਡੋਰਾ ਕੋਈ ਮਾਈ ਦਾ ਜੇ ਬੇਟਾ ਹੋਵੇ ਖੇਡੇ ਆ ਪੁਲੱਥਾ ਹੋਕਾ ਦਿੱਤਾ ਸਾਰੇ ਦੇਸ ਜੀ। ਕੱਸਕੇ ਤੇ ਕੱਛਾਂ ਜਾਂ ਖੜੋਵੇ ਹੀ ਚੁਗਾਨ ਬੀਚ ਐਸਾ ਬੇਟਾ ਮਾਈ ਦਾ ਕੋ ਹੋਵੇ ਸਮਾ ਏਸ ਜੀ। ਚੌਪਟ ਕੇ ਬੀਚ ਡੰਡ ਪੇਲ ਜਬ ਸੂਰਮਾਹੀ ਚੋਬਰਾਂ ਨੂੰ ਲਗੇ ਪਾਲਾ ਜਾਵੇ ਨਹੀਂ ਪੇਸ਼ ਜੀ।ਬਜਾਰਾ ਸਿੰਘ ਕਹੇ ਐਸਾ ਨੰਦ ਸਿੰਘ ਮੱਲ ਜਾਨੀ ਮਤ ਦਾ ਗੰਭੀਰ ਤੇ ਹੰਕਾਰ ਨਹੀਂ ਲੇਸ ਜੀ॥ ੯੫॥ ਕਬਿੱਤ ॥ ਸੇਵਕ ਜੁਆਲਾ ਸਿੰਘ ਆਏ ਗਏ ਸਾਧੂਆਂ ਦਾ ਦਿਲ ਦਰਿਆਉ ਮੁਹਰ ਦਿੱਤੀ ਸਰਕਾਰ ਜੀ। ਭਗਤ ਜਗਤ ਵਿੱਚ ਚੜ੍ਹਦੇ ਗ੍ਰੰਥ ਮਾਹਿ ਤਿੰਨਾਂ ਤਾਈਂ ਨਿਤਾ ਨੇਮ ਗਾਂਵਦਾ ਸੰਸਾਰ ਜੀ। ਅਕਲ ਦਾ ਕੋਟ ਤੇ ਸ਼ਕਲ ਹੈ ਉਤਾਰਾਂ ਵਾਂਗੂੰ ਹਰੀ ਚੰਦ ਰਾਜੇ ਜੈਸਾ ਜਾਨੀਏਂ ਦਤਾਰ ਜੀ॥ ਜਾਨੋ ਸਰਦਾਰ ਨੰਬਰਦਾਰ ਪਿੰਡ ਔਲਖਾਂ ਦਾ ਦੇਖ ਸੰਤ ਸਾਧ ਜਾਵੇਂ ਬਲ ਬਲ ਹਾਰ ਜੀ॥ ਕਬਿੱਤ ॥ ਕੋਟਲਾ ਛੰਦ ॥ ਪਾਸ ਜੋ ਹਮੇਸ਼ ਨਿਤ ਨੇਮ ਅਉਣ ਜੀ॥ ਭਿੰਨ ਭਿੰਨ ਦ-ਸਦਾ ਵਿਚਾਰ ਸਉਣ ਜੀ ॥ਜੁਆਲ ਮ੍ਰਿਗਿੰਦ ਬੈਠ ਬਿੰਦ ਛੱਟ ਜੀ॥ ਆਵੇ ਬਿੰਦੇ ਛੱਟੇ ਜਾਵੇ ਪਲ ਕਟਜੀ॥ ਇੰਦਰ ਮਿਗਿੰਦ ਰਾਤ ਦਿਨੇ ਪਾਸ ਜੀ॥ ਸਾਰਾ ਦਿਨ ਕਰੇ ਹਾਸ

ਤੇ ਬਲਾਸ ਜੀ ॥ ਬਦਨ ਸਿੰਘ ਆਣ ਗੱਲ ਕਰੇ ਗਿਆਨ ਦੀ ॥ ਜਿੰਨੀ ਬੋਲੇ ਬੋਲੀ ਸਾਸਤ੍ਰ ਗਿਆਨ ਦੀ ॥ ਕਾਲਾ ਸਿੰਘ ਜਾਨੋ ਚਿੱਤ ਦਾ ਗੰਭੀਰ ਜੀ। ਬੜਾ ਸਾਂਤੀ ਵਾਨ ਸੁੰਦਰ ਖਮੀਰ ਜੀ ॥ ਚੰਨਣ ਸਿੰਘ ਜਾਨੀਏ ਨਾਰਾ-ਇਣ ਹਰਕਾ ॥ ਦੂਸਰਾ ਚੰਨਣ ਸੁਨਿਆਰ ਘਰਕਾ ॥ ਬੈਠਕੇ ਕਤਾਬ ਪੜੇ ਦੋਂਵੇ ਬਾਲ ਜੀ ॥ ਸੁਣਨ ਜੋ ਹੋਵੇ ਹਰਾ ਵਾਲ ਵਾਲ ਜੀ ॥ ਸਾਲ ਸਤਵੇਂ ਕੇ ਬੀਰ ਹਰੀ ਜਿੰਦਰੀ। ਪੜ ਸੁਣ ਵਾਂਗ ਹੋਗਿਆ ਮੁਨਿੰਦਰੀ ॥ ਅ-ਕਲ ਦਾ ਕੋਟ ਨਥਾ ਸਿੰਘ ਆਖਦਾ । ਨਿਸ ਦਿਨ ਜਾਨੀ ਸਤ ਸੰਗ ਰਾਖਦਾ ॥ ਗੱਜਣ ਮ੍ਰਿਗਿੰਦ ਗੁਣਾ ਵਿੱਚ ਸਾਰ-ਦਾ ॥ ਰਾਤ ਦਿਨੇ ਦਿਲੋਂ ਰਬ ਨਾ ਵਸਾਰਦਾ॥ਸੁਦਾਗਰ ਸੁ ਭਾਉਕੋਮਲੰ ਸੁਨਾਂਵਦਾ ॥ ਮੰਦੇ ਕੰਮਾਂ ਵਲ ਨਿਗਾ ਨਹੀਂ ਪਾਂਵਦਾ। ਲਾਲ ਤੇ ਨਿਹਾਲ ਸਦਾ ਰੱਖੇ ਚਿੱਤ ਨੂੰ। ਪੜੇ ਚਿਤ ਲਾਕੇ ਜਾਨੀਏ ਕਬਿੱਤ ਨੂੰ। ਏਤਨੇ ਹਮੇਸ਼ ਜਾਨੀ ਨਿੱਤ ਆਂਵਦੇ। ਆਨਕੇ ਤੇ ਪਾਸ ਰਾਮ ਨਾਮ ਧਿਆਂਵਦੇ। ਬਿਨਾਂ ਰਾਮ ਨਾਮ ਬੰਦੇ ਨਹੀਂ ਮੁੱਲਦੇ। ਧਰਮ ਕਚਹਰੀ ਜਮਦੂਤ ਖੁੱਲਦੇ। ਜਪਣਾ ਗੋਬਿੰਦ ਚਾਹੀਦਾ ਸੰਸਾਰ ਨੂੰ। ਬਿਨਾਂ ਰਾਮ ਨਾਮ ਕੋ ਲੰਘਾਵੇ ਪਾਰ ਨੂੰ ॥ ਵਾਹਿਗੁਰੂ ਵਾ ਹਿਗੁਰੂ ਵਾਹਿ ਧਜਾਈਏ । ਨਿਸਚੇ ਤਹਕੀਕ ਸੁਰਗਾਂ ਨੂੰ ਜਾਈਏ। ਛੱਡਕੇ ਧੰਧਾਲ ਹਰੀ ਹਰ ਜਪੀਏ। ਝੂਠੇ ਧੰਧਿਆਂ ਦੇ ਵਿੱਚ ਕਾਨੂੰ ਖਪੀਏ। ਜਾਨੀਏ ਸੰਸਾਰ ਦਾ ਵਿਹਾਰ

ਐਸਾ ਜੀ। ਨਦੀ ਦੇ ਕਨਾਰੇ ਤਰਵਰ ਜੈਸਾ ਜੀ। ਕਰੋ ਭਾਉ ਭਗਤ ਜਗਤ ਮਾਹਿ ਜੀ। ਕਰੋ ਸਤਸੰਗ ਬ੍ਰਧਵਾ-ਨ ਪਾਹਿ ਜੀ। ਬਿਨਾਂ ਸਤਸੰਗ ਨ ਗਿਆਨ ਹੋਤ ਹੈ। ਗਿਆਨ ਹੋਵੇ ਰਲੇ ਜੋਤ ਨਾਲ ਜੋਤ ਹੈ। ਉਕਤਾਂ ਜੁਗ-ਤਾਂ ਛਡ ਨਾਮ ਧਿਆਈਏ। ਬੈਕੁੰਠ ਨੂੰ ਬਜਾਰਾ ਸਿੰਘ ਕਹੇ ਜਾਈਏ ॥ ੯੭ ॥ ਕਬਿਤ ॥ ਫੀਰੋਜ਼ ਪੁਰ ਜ਼ਿਲਾ ਠਾਣਾ ਕੋਟ ਤੇ ਕਪੂਰੇ ਲਗੇ ਰਿਆਸਤ ਫਰੀਦਕੋਟ ਖੂਬ ਭਰਪੂਰ ਜੀ। ਗੁਰੂ ਕਾ ਦੁਆਰਾ ਮੁਕਤ ਸਰ ਦਰਬਾਰ ਸਾਹਿਬ ਲੋਹੜੀ ਮਾਂਹਗੀ ਵਾਲੇ ਦਿਨ ਵਰਸਦਾ ਨੂਰ ਜੀ। ਜਨਮ ਹਮਾਰਾ ਕੇਸ ਗੜ੍ਹ ਦਾ ਪਹਿਚਾਨ ਲਈਏ ਬਾਸੀ ਅਨੰਦ ਪੁਰ ਜਿਥੇ ਅਨੰਦ ਦਾ ਜ਼ਹੂਰ ਜੀ। ਗੁਰ ਦੇਵ ਖੜਕ ਮ੍ਰਿਗਿੰਦ ਹੈ ਸੁਆਮੀ ਮੇਰੇ ਜਾਨੀਏ ਬਜਾ-ਰਾ ਸਿੰਘ ਸਿਸ ਤੇ ਜ਼ਰੂਰ ਜੀ॥ ੯੮ ॥ ਕਬਿਤ ॥ ਐਲਖ ਨਿਵਾਸ ਪਾਸ ਵਿਦਿਆਰਥੀ ਬਹੁਤ ਪੜ੍ਹੇਂ ਭੇਖ ਹੈ ਗੋਬਿੰਦ ਸਿੰਘ ਗੁਰੂ ਜੋ ਅਕਾਲ ਕਾ। ਬੱਤੀ ਸਾਲ ਬੀਰ ਜਾਨੋ ਉਮਰ ਤਹਕੀਕ ਭਈ ਉੱਨੀ ਸਤਵੰਜਾ ਜਾਨੋ ਸੰਮਤ ਦਿਆਲ ਕਾ। ਸਾਂਵਣ ਮਹੀਨਾ ਪਖ ਵਦੀ ਦਿਨ ਗਏ ਨਵ ਪੜ੍ਹੇ ਨਿਹਚੇ ਦਿਲ ਹੋਵੇ ਹਰੀਚੰਦ ਨਾਲ ਕਾ। ਬਜਾਰਾ ਸਿੰਘ ਕਹੇ ਭੁੱਲ ਚੁੱਕ ਕਰੋ ਮਾਫ ਤੇ ਗਰੰ-ਥ ਮੈਂ ਬਨਾਇਆ ਵਿੰਗੀ ਟੇਢੀ ਜੇਹੀ ਚਾਲਕਾ ॥ ੯੯ ॥ ਦੋਹਿਰਾ ॥ ਰਚਿਆ ਅੰਮ੍ਰਿਤ ਸਾਗਰੰ ਇਕ ਸੋ ਕੜਾ

ਬਿਸਾਲ । ਪੂਰਾ ਭਇਆ ਗਰੰਥ ਜਬ ਰਿਦਾ ਭਇਆ
ਖੁਸ਼ਹਾਲ਼ ॥ ੧੦੦ ॥

# ਇਤਿ ਸ੍ਰੀ ਅੰਮ੍ਰਿਤਸਾਗਰ

# ਰਚਤ ਕਵਿ ਬਜਾਰਾ ਸਿੰਘ

## ਸੰਪੂਰਣੰ

## ਸੰਮਤ ੧੯੫੮

# ੴ ਸਤਿਗੁਰਪ੍ਰਸਾਦਿ ॥

# ਅਬ ਦੋਹੀ ਸੰਤ ਬਜਾਰਾ ਸਿੰਘ ਲਿਖਜਤੇ

## ਦੋਹਿਰਾ ॥

ਆਦ ਮਨਾਊਂ ਗੁਰਾਂ ਕੋ ਦੁਤੀਏ ਸੁਰ ਨਰ ਦੇਵ। ਬਾਬ-ਤ ਦੋਹੀ ਉਚਰਨੀ ਦਯੇ ਹੀਯੇ ਮੈਂ ਭੇਵ ॥ ੧ ॥ਕਬਿਤ॥ ਰਾਜ ਅੰਗਰੇਜ਼ ਤੇ ਪਰੇਜ ਬੰਦੋ ਬਸਤੀ ਦਾ ਦਿੱਲੀ ਮੁਲਤਾਨ ਜੋ ਬਿਆਪ ਰਿਹਾ ਸਾਰੇ ਜੀ। ਉੱਤਰ ਤੇ ਦੱਖਣ ਪੂਰਬ ਤੇਜ ਪੂਰ ਰਿਹਾ ਐਸਾ ਤਪ ਤੇਜ ਸਿੰਘ ਗਊ ਚ-ਰਵਾਰੇ ਜੀ। ਤਿਸਦੇ ਵਚਾਲੇ ਹੈ ਪੰਜਾਬ ਜਹਾਂ ਸ਼ੁਕੀਨ ਲੋਕ ਵੇਖ ਅੰਗਰੇਜ਼ ਰੂਪ ਜਾਵੇ ਬਲਹਾਰੇ ਜੀ। ਐਲਖ ਹੈ ਗਾਮ ਤੇ ਬਜਾਰਾ ਸਿੰਘ ਰਹੇ ਵਿਚ ਵਾਸਤੇ ਸ਼ੁਕੀਨਾ ਦਿਲੋਂ ਦੋਹੀ ਵਿਸਤਾਰੇ ਜੀ॥ ਕਬਿਤ ॥ ੨ ॥ ਆਦ ਦੋਹੀ ਫਿਰੀ ਰਾਮ ਨਾਮ ਦੀ ਜਗੱਤ ਵਿੱਚ ਚੀਟੀ ਹਸਤੀ ਮੇਂ ਕਲਾ ਇੱਕੋ ਬਰਬਾਰਤਾ। ਜੀ ਦੀ ਜੋਤ ਬਰਮਾ ਤੇ ਸ਼ਿਵਾਂਚਿ ਬਿਰਾਜਮਾਨ ਫੇਰੀ ਦੋਹੀ ਸਨਤ ਸਨੰਦਨ ਕਮਾਰ ਤਾਂ। ਔਰ ਦੋਹੀ ਫਿਰੀ ਪਰਸਰਾਮ ਦੀ ਜਗਤ

ਬੀਰ ਪ੍ਰਿਥੀ ਤੇ ਢੰਡੋਰਾ ਦਿਤਾ ਧਾਰਾਂ ਸੈ ਹਜ਼ਾਰ ਤਾਂ। ਔਰ ਦੋਹੀ ਗੋਬਿੰਦ ਮ੍ਰਿਗਿੰਦ ਦੀ ਬਜਾਰੇ ਸਿੰਘਾ ਹਿੰਦੂ ਲਾਜ ਰਖ ਤੁਰਕ ਕਰੇ ਹੈਂ ਖੁਵਾਰਤਾਂ ॥ ੩ ॥ ਕਬਿਤ ॥ ਆਪਣੀ ਬਲਕ ਦੇਵ ਰਾਵਣ ਦੁਖਾਏ ਸਭ ਸੋਈ ਰਾਮ ਚੰਦ ਸੀਸ ਦਸੇ ਦੀਏ ਕੱਟ ਜੀ। ਦੁਆਪੁਰ ਮੇਂ ਫਿਰੀ ਦੋਹੀ ਕੰਸਦੀ ਵਿਚਾਰ ਲਈਏ ਸੋਈ ਕ੍ਰਿਸ਼ਨ ਮਾਰ ਦੀਆ ਇਕ ਬਿੰਦ ਝੱਟ ਜੀ। ਬਵੰਜਾ ਸੀ ਕਰੋੜ ਦਲ ਕੈਰਵਾਂ ਤੇ ਪਾਂਡਵਾਂ ਦਾ ਸੋਈ ਮਰ ਗਿਆ ਜਾਕੇ ਸਾਗਰ ਦੇ ਤੱਟ ਜੀ। ਚਾਲੀ ਗੰਜ ਜੋੜੇ ਕਾਰੂੰ ਬਾਦਸ਼ਾਹ ਬਜਾਰੇ ਸਿੰਘਾ ਲਾਏ ਗਨਜਾਰ ਜਾਨੀ ਕਬਰਾਂ ਨੂੰ ਪੱਟ ਜੀ ॥੪॥ ਕਬਿਤ ॥ ਹਰਣਾਖਸ਼ ਤੇ ਹਰਣਕਸਪ ਦੋਹੀ ਫੇਰ ਗਏ ਭਗਤੀ ਦੀ ਦੋਹੀ ਪ੍ਰਹਲਾਦ ਕਵਿ ਗਾਂਵਦੇ। ਧਰਮ ਦੇ ਰਾਜਚਿ ਪਰੀਛਤਦੀ ਫਿਰੀ ਦੋਹੀ ਜੀਨੂੰ ਕਾਮਦੇਵ ਆਣ ਸੀਸ ਸੀ ਨਿਵਾਂਵਦੇ। ਰਿਖੀਆਂ ਚੋਂ ਨਾਰਦ ਸੀ ਰਿਖੀ ਜਤੀ ਸਤੀ ਪੂਰਾ ਜੋਧਿਆਂ ਦੇ ਵਿੱਚੋਂ ਬਾਲੀ ਜੈਸੇ ਨ ਥਿਆਂ ਵਦੇ। ਗਜ ਜਾਂ ਪੁਕਾਰਿਆ ਤਾਂ ਮਾਰਿਆ ਬਜਾਰੇ ਸਿੰਘਾ ਗਰੜ ਦੇ ਉੱਤੇ ਚਲ ਬਿਸ਼ਨ ਸੀ ਆਂਵਦੇ ॥੫॥ ਕਬਿਤ॥ ਕਲਜੁਗ ਵਿੱਚ ਦੋਹੀ ਦਸਾਂ ਪਾਤਸ਼ਾਹਾਂ ਫੇਰੀ ਦੁਸ਼ਟਾਂ ਨੂੰ ਮਾਰਕੇ ਭਗਤ ਦਿਤੇ ਤਾਰ ਜੀ। ਚੌਵੀਅਵਤਾਰ ਤਿੰਨਾਂ ਜੁਗਾਂ ਦੋਹੀ ਫੇਰ ਗਏ ਕਲਜੁਗ ਵਿੱਚ ਗੁਰੂ ਨਾਨਕ ਉਤਾਰ ਜੀ। ਸਹੰਸਰ ਬਾਹੂ ਜੈਸੇ ਬਲ ਆਪਣਾ ਜਣਾਇ ਗਏ ਹ-

ਨੂਮਾਨ ਜੈਸੇ ਜੋਧੇ ਹੋਏ ਬਲਕਾਰ ਜੀ। ਐਸੇ ਬਲਕਾਰੀ ਕਾਲ ਭੱਛ ਲੇ ਬਜਾਰੇ ਸਿੰਘਾ ਖੁਰ ਗਏ ਵਰਫ ਵਾਂਗੂ ਕਰਕੇ ਹੰਕਾਰ ਜੀ ॥ ੬ ॥ ਕਬਿਤ ॥ ਹੋਰੁ ਦੋਹੀ ਫਿਰੀ ਲਾਟਾਵਾਲੀ ਦੀ ਜਗੱਤ ਬੀਚ ਜਾਕੇ ਦਰਮੱਥਾਟੇਕੇ ਸਭੀ ਨਰ ਨਾਰਤਾਂ ॥ ਰਾਜੇ ਬਾਬੂ ਜਗਮੇਂ ਅਨੇਕ ਦੋਹੀ ਫੇਰ ਗਏ ਕਿਨੇ ਨਾ ਕਹਾਇਆ ਘਟ ਏਸ ਸਨਸਾਰਤਾਂ ॥ ਕੋਈ ਚਿਰ ਦੋਹੀ ਰਣਜੀਤ ਸਿੰਘ ਫੇਰ ਗਏ ਬਿੱਕ੍ਰਮਾ ਜੀਤ ਚਲੇ ਗਏ ਇਕ ਬਾਰਤਾਂ। ਦੋਹੀ ਸੇਸਨਾਗੁਦੀ ਪਤਾ-ਲ ਮੇਂ ਬਜਾਰੇ ਸਿੰਘਾ ਅਬ ਦੋਹੀ ਮਹਾਰਾਣੀ ਕੰਪਨੀ ਵਿ ਚਾਰਤਾਂ ॥ ੭ ॥ ਕਬਿੱਤ ॥ ਤੁਸੀਂ ਦੋਹੀ ਸੁਣਨੀ ਵਿਚਾਰ ਦੱਸੋ ਕਿਸਦੀ ਹੈ ਬੰਦਿਆਂ ਦੀ ਝੂਠੀ ਦੋਹੀ ਜੱਗ ਦਿਨ ਚਾ-ਰਤਾਂ ॥ ਬਿਨਾਂ ਸੁਭ ਕਰਮ ਕਰੋੜ ਵਰ੍ਹਾ ਨਹੀ ਕੰਮ ਭਲੇ ਕੰਮ ਵਿਚ ਆਯੂ ਸੁਫਲ ਹਜ਼ਾਰਤਾਂ ॥ ਰੈਣ ਹੈ ਵਸੇਰਾ ਵਾਂਗ ਕਟਣ ਮੁਸਾਫਰਾਂਦੇ ਇਕ ਦਿਨ ਸੂਰਤ ਨੇ ਹੋਵਨਾ ਖ੍ਵਾਰਤਾਂ ॥ ਵਲਣਾ ਨਿਕੰਮਾ ਤੁਆਡਾ ਜਾਨਿਆ ਬਜਾਰੇ ਸਿੰਘ ਭਲਿਆਂ ਦੇ ਪੁੱਤ ਪੋਤੇ ਵਿੱਚ ਸਰਦਾਰਤਾਂ ॥ ੮ ॥ ਦੋਹੀ ਧਰਮ ਰਾਜ ਦੀ ਜਗਤ ਮੇਂ ਸਖਤ ਭਈ ਪਾਪੀਆਂ ਤੋਂ ਲੇਖਾ ਲੇਵੇ ਚੱਕੀ ਜਿਵੇਂ ਦਾਣਿਆਂ ॥ ਭਗਤਾਂ ਨੂੰ ਤਾਰਕੇ ਤੇ ਨਿੰਦਕਾਂ ਨੂੰ ਮਾਰਕੇ ਤੇ ਦੁਸ਼੍ਰ ਆਤਮਾ ਨੂੰ ਮੈਦੇ ਛਾਨਣੀ ਜਿਉਂ ਛਾਨਿਆਂ ॥ ਦੋਹੀ ਫਿਰੇ ਨਿਸਦਿਨ ਰਵਿਸਸ ਮੰਡਲ ਮੇਂ ...ਗ ਦੋਹੀ ਇੰਦ੍ਰਦੀ ਨਿਸਚੇ ਮੇਂ ਜਾਣਿਆਂ ॥ ਸਭ

ਉੱਤੇ ਢੋਹੀ ਓਅੰਕਾਰ ਦੀ ਬਜਾਰੇ ਸਿੰਘਾ ਰਾਵਰੰਕ ਜੋਤ
ਇੱਕੋ ਚੰਗੇ ਮੰਦੇ ਥਾਨਿਆਂ ।੯।ਐਤਕੀ ਸੁਕਰਕੇ ਸੁਨਾਈ
ਢੋਹੀ ਜਾਨਕੇ ਤੇ ਦੂਜੀ ਵਾਰ ਆਏ ਵਡੀ ਜੋੜਕੇ ਸੁਣਾਂਵਾਂ
ਗੇ ॥ ਮੁੰਡੇ ਹੈਂ ਕੁਆਰੇ ਸਾਡੇ ਨਾਲ ਪੰਜ ਸਤ ਜਾਨੀ ਦੀਜੋ
ਸਾਕ ਓਨਾਂ ਨੂੰ ਪ੍ਰਸੰਨ ਕਰ ਜਾਵਾਂਗੇ ॥ ਐਤਕੀ ਤੋ ਰਥ
ਘੋੜੇ ਆਏ ਸਾਡੇ ਨਾਲ ਠੀਕ ਫੇਰ ਜਦ ਆਏ ਹਾਥੀ ਬੱ-
ਗੀਆਂ ਲਿਆਵਾਂਗੇ ॥ ਬੋਲ ਹੋਵੇ ਕੋਇਲ ਮੁਖ ਰੋਹਿਣੀ
ਸਮਾਨ ਤੇ ਬਜਾਰਸਿੰਘ ਕਹੇ ਨਿਤ ਜਸ ਤੁਆਡਾ ਗਾਵਾਂਗੇ
॥ ੧੦ ॥ ਕਬਿੱਤ ॥ ਐਸੀ ਦੀਜੋ ਨਾਰਾਂ ਬਾਰਾਂ ਲਕ ਜਿਉਂ
ਸਤਾਰਾਂ ਹਾਰਾਂ ਨਾਲ ਗਲ ਪੂਰੇ ਧੌਣਕੂੰਜੁ ਭਵਾਂ ਕਾਲੀਆਂ।
ਨੇਤਰ ਕੁਰੰਗ ਕਟ ਚਿੱਤਰੇ ਦੀ ਤਰਾਂ ਹੋਵੇ ਹੋਠ ਮਿਠੇ
ਅੰਬ ਸਾਨੂੰ ਐਸੀ ਦੀਜੋ ਸਾਲੀਆਂ ॥ ਸ਼ੇਸ਼ ਦੇ ਸਮਾਨ ਬੇ-
ਨੀ ਹਸਤੀ ਸਮਾਨ ਚਾਲ ਕਾਨ੍ਹ ਦੇ ਜਿਉਂ ਨਾਲ ਰਹੀਆਂ
ਸੁੰਦਰ ਗੁਵਾਲੀਆਂ ॥ ਬਜਾਰਸਿੰਘ ਕਹੇ ਸਾਕ ਦੀਜੋ ਨਾਲ
ਹੌਸਲੇ ਦੇ ਆਵਾਂਗੇ ਜਾਂ ਫੇਰ ਤਾਂ ਸੁਣਾਈਯੇ ਢੋਹੀ
ਚਾਲੀਆਂ ॥ ੧੧ ॥

## ਅਬ ਢੋਹੀ ਸੰਪੂਰਣੰ

